

# ਭਾਈ ਦਿੱਤ ਸਿੰਘ ਪੱਤ੍ਰਿਕਾ

ਅੰਕ 79 ਸਾਲ 7 6 ਜੁਲਾਈ 2016 (ਮਾਸਿਕ, ਪੰਜਾਬੀ) 30/-

## ਭਾਈ ਤਾਰੂ ਸਿੰਘ ਦੀ ਖੋਪੜ ਉਤਾਰੀ

ਭਾਈ ਤਾਰੂ ਸਿੰਘ ਜੀ ਗੁਰੂ ਦਾ ਇਕ ਸਿੰਘ ਨਿਆਰਾ,
ਸਿੱਖ ਕੌਮ ਸਿਰ ਚਾੜ੍ਹਿਆ ਸੀ ਜਿਸ ਕਰਜ਼ਾ ਭਾਰਾ।
ਪਿਤਾ ਦੀਦਾਰ ਸਿੰਘ ਮਾਂ ਹਰਜੋਈ ਤੇ ਗੁਰਜੋਈ ਦਾ ਵੀਰਾ,
19 ਮਾਰਚ, 1720 ਨੂੰ ਸੀ ਜੰਮਿਆ ਇਹ ਕੌਮ ਦਾ ਹੀਰਾ।
ਜ਼ਿਲਾ ਤਰਨਤਾਰਨ ਤੇ ਪਿੰਡ ਪੂਹਲੇ ਦਾ ਸੀ ਉਹ ਯੋਧਾ,
ਬਚਪਨ ਤੋਂ ਹੀ ਬਣ ਗਿਆ ਸਿੱਖੀ ਸੁਭਾਅ ਸੀ ਉਹਦਾ।
24 ਘੰਟੇ ਘਰ ਵਿੱਚ ਸੀ ਲਗਾਤਾਰ ਲੰਗਰ ਲਗਾਂਦਾ,
ਜੰਗਲਾਂ ਵਿੱਚ ਗੁਰੂ ਦੀਆਂ ਫੌਜਾਂ ਲਈ ਸੀ ਆਪ ਪੁਚਾਂਦਾ।
ਪਿਤਾ ਜੀ ਇਕ ਦਿਨ ਸਿੰਘਾਂ ਲਈ ਲੰਗਰ ਦੇਣ ਸੀ ਆਏ,
ਜ਼ਕਰੀਏ ਖਾਨ ਦੇ ਨੌਕਰਾਂ ਨੇ ਸੀ ਉਹ ਉਥੇ ਮਾਰ ਮੁਕਾਏ।
ਹਰਭਗਤ ਨਿਰੰਜਣੀਏ ਚੌਧਰੀ ਨੇ ਸੀ ਧਰੋਹ ਕਮਾਇਆ,
ਜ਼ਕਰੀਏ ਦੀ ਜੇਲ੍ਹ ਵਿੱਚ ਸੀ ਉਨ੍ਹਾਂ ਬੰਦ ਕਰਵਾਇਆ।
ਮੁਸਲਮਾਨ ਬਣਾਉਣ ਲਈ ਪਾਪੀ ਨੇ ਕੀਤੇ ਬੜੇ ਸੀ ਹੀਲੇ,
ਨਾਕਾਮ ਕਰ ਦਿੱਤੇ ਸੀ ਤਾਰੂ ਸਿੰਘ ਨੇ ਸਭ ਹੀਲੇ ਵਸੀਲੇ।
ਦਸਵੇਂ ਦਿਨ ਸੀ ਕਾਜੀ ਨੇ ਅਖਰੀ ਫੁਰਮਾਨ ਸੁਣਾਇਆ,
ਨਾਈ ਡਰ ਕੇ ਭੱਜਿਆ ਜੋ ਕੇਸ ਕਤਲ ਕਰਨ ਸੀ ਆਇਆ।
ਆਖਰਕਾਰ ਛੀਹੇ ਜਲਾਦ ਦੀ ਸੀ ਹੁਣ ਆਈ ਵਾਰੀ,
ਰੰਬੀ ਨਾਲ ਉਸ ਨੇ ਭਾਈ ਤਾਰੂ ਸਿੰਘ ਦੀ ਸੀ ਪੋਖੜ ਉਤਾਰੀ।
ਨੇੜੇ ਦੇ ਇਕ ਪੁਲ ਹੇਠ ਸੁੱਟ ਦਿਤਾ ਸੀ ਵਿੱਚ ਡੂੰਘੀ ਖਾਈ,
22 ਦਿਨ ਤੱਕ ਜੀਂਦਾ ਰਹਿ ਕੇ ਉਨ੍ਹਾਂ ਸੀ ਮੌਤ ਹਰਾਈ।
1 ਜੁਲਾਈ 1745 ਨੂੰ ਤਾਰੂ ਸਿੰਘ ਨੇ ਪਾਈ ਸ਼ਹੀਦੀ ਲਾਸਾਨੀ,
'ਨਸੀਬ ਕਲੌੜੀਏ' ਤਾਂ ਹੀ ਲਿਖੀ ਹੈ ਇਹ ਅਸਲ ਕਹਾਣੀ।

*ਪ੍ਰਿੰ: ਨਸੀਬ ਸਿੰਘ 'ਸੇਵਕ'*



### ਅੰਦਰ ਪੜ੍ਹੋ ਸੰਪਾਦਕੀ :

**25 ਸਾਲਾਂ ਨੌਜੁਆਨ ਭਾਈ ਤਾਰੂ ਸਿੰਘ ਸ਼ਹੀਦ ਨੇ ਰੰਬੀ ਨਾਲ ਖੋਪੜੀ ਉਤਾਰੇ ਜਾਣ ਤੋਂ ਬਾਅਦ ਵੀ 22 ਦਿਨ ਜਿੰਦਾ ਰਹਿ ਕੇ ਆਪਣੇ ਸਿਰੜ ਤੇ ਸਿਦਕ ਦਾ ਲਾਸਾਨੀ ਇਤਿਹਾਸ ਰਚਿਆ..!**

ਪੱਤ੍ਰਿਕਾ ਇੰਟਰਨੈੱਟ 'ਤੇ ਪੜ੍ਹੀ ਜਾ ਸਕਦੀ ਹੈ: **http://bhaiditsinghpatrika.blogspot.in/**

ਲੇਖਕ ਆਪਣੀਆਂ ਰਚਨਾਵਾਂ ਈ-ਮੇਲ ਦੇ ਭੇਜਣ: bhaiditsinghpatrikachd@gmail.com or bhaiditsinghpatrika@yahoo.com

ਨਿੱਕੀਆਂ ਜਿੰਦਾਂ ਤੇ ਵੱਡੇ ਸਾਕੇ ਸ. ਗੁਰਬਖਸ਼ ਸਿੰਘ ਕੇਸਰੀ ਦੀ ਰਚਨਾ ਹੈ ਜਿਸ ਨੂੰ ਡਾ. ਕਰਨੈਲ ਸਿੰਘ ਸੋਮਲ ਨੇ ਸੰਪਾਦਿਤ ਕੀਤਾ ਹੈ। ਇਸ ਪੁਸਤਕ ਨੂੰ ਸਿੰਘ ਬ੍ਰਦਰਜ਼ ਨੇ ਪ੍ਰਕਾਸ਼ਿਤ ਕੀਤਾ ਹੈ। ਸ. ਗੁਰਬਖਸ਼ ਸਿੰਘ ਕੇਸਰੀ ਗਿਆਨੀ ਦਿੱਤ ਸਿੰਘ ਤੋਂ ਬੇਹੱਦ ਪ੍ਰਭਾਵਿਤ ਸਨ ਤੇ "ਦਿੱਤ ਸਿੰਘ ਮੈਗਜ਼ੀਨ" ਵੀ ਕੱਢਦੇ ਰਹੇ। ਡਾ: ਸੋਮਲ ਜੀ ਨੇ ਬਹੁਤ ਮਿਹਨਤ ਨਾਲ ਉਨ੍ਹਾਂ ਰਚਨਾਵਾਂ ਨੂੰ ਇਕੱਠਾ ਕਰਕੇ ਵੱਡਮੁੱਲਾ ਕਾਰਜ ਕੀਤਾ ਹੈ। ਵਧਾਈ ਦੇ ਪਾਤਰ ਹਨ। ਗਿਆਨੀ ਦਿੱਤ ਸਿੰਘ ਜੀ ਦੇ ਜੀਵਨ ਨਾਲ ਸਬੰਧਤ ਪੁਸਤਕ "ਸਿੰਘ ਬ੍ਰਦਰਜ਼" ਨੇ ਪ੍ਰਕਾਸ਼ਿਤ ਕੀਤੀ।

ਡਾ. ਕਰਨੈਲ ਸਿੰਘ 'ਸੋਮਲ' ਦੁਆਰਾ ਅਤਿ ਸ਼ਲਾਘਾਯੋਗ ਤੇ ਵਡੇਰਾ ਹੰਭਲਾ, ਗਿਆਨੀ ਦਿੱਤ ਸਿੰਘ ਜੀ ਦੀਆਂ ਸਾਰੀਆਂ ਰਚਨਾਵਾਂ ਜੋ ਪ੍ਰਾਪਤ ਹੋਈਆਂ ਹਨ ਨੂੰ ਇਕੱਠਾ ਕਰਕੇ ਸੰਪਾਦਿਤ ਕੀਤਾ ਹੈ। ਪੰਜਾਬੀ ਯੂਨੀਵਰਸਿਟੀ, ਪਟਿਆਲਾ ਇਸ ਨੂੰ ਪ੍ਰਕਾਸ਼ਿਤ ਕਰ ਰਹੀ ਹੈ। ਦੋ ਮਹੀਨੇ ਤੱਕ ਮਾਰਕੀਟ ਵਿੱਚ ਆ ਜਾਵੇਗੀ। ਪੱਤ੍ਰਿਕਾ ਰਾਹੀਂ ਫਿਰ ਸੂਚਿਤ ਕੀਤਾ ਜਾਵੇਗਾ।

# ਨਿੱਕੀਆਂ ਜਿੰਦਾਂ ਤੇ ਵੱਡੇ ਸਾਕੇ

ਗੁਰਬਖ਼ਸ਼ ਸਿੰਘ ਕੇਸਰੀ



ਸ. ਕਰਨੈਲ ਸਿੰਘ 'ਸੋਮਲ'
98141-57137

**ਪੁਸਤਕਾਂ ਮੰਗਵਾਉਣ ਲਈ ਸੰਪਰਕ ਕਰ ਸਕਦੇ ਹੋ:**

**ਸਿੰਘ ਬ੍ਰਦਰਜ਼**

ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ - 143 006

ਫੋਨ: 0183-2545787, ਮੋਬਾਈਲ: 99150-48005

ਨੋਟ: ਇਸ ਪੁਸਤਕ ਨੂੰ ਅਗਸਤ, 2016 ਤੋਂ ਭਾਈ ਦਿੱਤ ਸਿੰਘ ਪੱਤ੍ਰਿਕਾ ਵਿੱਚ ਲੜੀਵਾਰ ਛਾਪਣਾ ਸ਼ੁਰੂ ਕੀਤਾ ਜਾਵੇਗਾ।



# ਭਾਈ ਦਿੱਤ ਸਿੰਘ ਪੱਤ੍ਰਿਕਾ

ਗਿਆਨੀ ਦਿੱਤ ਸਿੰਘ ਮੈਮੋਰੀਅਲ ਇੰਟਰਨੈਸ਼ਨਲ ਸੁਸਾਇਟੀ (ਰਜਿ.) ਦੀ ਸਰਪ੍ਰਸਤੀ ਅਧੀਨ

ਅੰਕ 79 ਸਾਲ 7 6 ਜੁਲਾਈ 2016 (ਮਾਸਿਕ, ਪੰਜਾਬੀ) 30/-




## ਤੱਤਕਰਾ




**ਰਚਨਾਵਾਂ ਭੇਜਣ ਲਈ ਪਤਾ: ਭਾਈ ਦਿੱਤ ਸਿੰਘ ਪੱਤ੍ਰਿਕਾ** # 712, ਅਨੰਦਪੁਰ ਕੰਪਲੈਕਸ, ਕਜਹੇੜੀ, ਯੂ.ਟੀ. ਚੰਡੀਗੜ੍ਹ-160036 **ਫੋਨ:-** 9465216530
bhaiditsinghpatrikachd@gmail.com, or bhaiditsinghpatrika@yahoo.com




ਪੱਤ੍ਰਿਕਾ ਇੰਟਰਨੈੱਟ 'ਤੇ ਪੜ੍ਹੀ ਜਾ ਸਕਦੀ ਹੈ: **http://bhaiditsinghpatrika.blogspot.in/**

*ਚੰਦਿਆਂ ਦਾ ਵੇਰਵਾ*

| ਸਮਾਂ | ਦੇਸ਼ ਵਿਚ | ਵਿਦੇਸ਼ ਵਿਚ |
|---|---|---|
| ਸਾਲਾਨਾ | 350/- | $ 70 |
| ਪੰਜ ਸਾਲ | 1600/- | $ 350 |
| ਲਾਈਫ ਮੈਂਬਰ | 12,000/- | $ 3000 |

*ਮਾਇਆ ਭੇਜਣ ਲਈ ਪਤਾ:-* ਭਾਈ ਦਿੱਤ ਸਿੰਘ ਪੱਤ੍ਰਿਕਾ
A/C No. **65139724105**, IFSC Code: STBP0000435,
ਸਟੇਟ ਬੈਂਕ ਆਫ ਪਟਿਆਲਾ,ਸ਼ਾਖਾ ਕਜਹੇੜੀ, ਚੰਡੀਗੜ੍ਹ।


ਛਾਪਕ, ਆਰ. ਕੇ. ਸ਼ਰਮਾ ਅਤੇ ਪ੍ਰਕਾਸ਼ਕ ਸ. ਨਸੀਬ ਸਿੰਘ ਸੇਵਕ ਨੇ ਮਾਲਕ ਸ. ਨਸੀਬ ਸਿੰਘ ਸੇਵਕ ਦੇ ਤੌਰ ਤੇ ਦੁਰਗਾ ਪ੍ਰਿੰਟ-ਓ-ਪੈਕ ਕਜਹੇੜੀ ਚੰਡੀਗੜ੍ਹ ਫੋਨ:- 0172-2667070 ਤੋਂ ਛਪਵਾ ਕੇ #712,ਅਨੰਦਪੁਰ ਕੰਪਲੈਕਸ ਕਜਹੇੜੀ (ਚੰਡੀਗੜ੍ਹ) ਤੋਂ ਪ੍ਰਕਾਸ਼ਿਤ ਕੀਤਾ। *ਸੰਪਾਦਕ ਨਸੀਬ ਸਿੰਘ ਸੇਵਕ।*

ਸੰਪਾਦਕੀ

# 25 ਸਾਲਾਂ ਨੌਜੁਆਨ ਭਾਈ ਤਾਰੂ ਸਿੰਘ ਸ਼ਹੀਦ ਨੇ ਰੰਬੀ ਨਾਲ ਖੋਪੜੀ ਉਤਾਰੇ ਜਾਣ ਤੋਂ ਬਾਅਦ ਵੀ 22 ਦਿਨ ਜਿੰਦਾ ਰਹਿ ਕੇ ਆਪਣੇ ਸਿਰੜ ਤੇ ਸਿਦਕ ਦਾ ਲਾਸਾਨੀ ਇਤਿਹਾਸ ਰਚਿਆ..!



ਪ੍ਰਿੰ: ਨਸੀਬ ਸਿੰਘ ਸੇਵਕ

ਅਸੀਂ ਹਰ ਰੋਜ਼ ਅਰਦਾਸ ਵਿੱਚ ਪੜ੍ਹਦੇ, ਸੁਣਦੇ ਹਾਂ ਜਿਨ੍ਹਾਂ ਸਿੰਘਾਂ-ਸਿੰਘਣੀਆਂ ਨੇ ਧਰਮ ਹੇਤ ਸੀਸ ਦਿਤੇ, ਬੰਦ-ਬੰਦ ਕਟਾਏ, ਖੋਪਰੀਆਂ ਲੁਹਾਈਆਂ ਚਰਖੀੜੀਆਂ ਤੇ ਚੜ੍ਹੇ, ਆਰਿਆਂ ਨਾਲ ਚਿਰਾਏ ਗਏ ਗੁਰਦੁਆਰਿਆਂ ਦੀ ਸੇਵਾ ਲਈ ਕੁਰਬਾਨੀਆਂ ਕੀਤੀਆਂ। ਧਰਮ ਨਹੀਂ ਹਾਰਿਆ, ਸਿੱਖੀ ਕੇਸਾਂ ਸੁਆਸਾਂ ਨਾਲ ਨਿਭਾਈ, ਤਿਨਹਾ ਦੀ ਕਮਾਈ ਦਾ ਧਿਆਨ ਧਰ ਕੇ, ਖਾਲਸਾ ਜੀ ਬੋਲੋ ਜੀ, ਵਾਹਿਗੁਰੂ।

ਇਨ੍ਹਾਂ ਵਿੱਚ ਇੱਕ ਪ੍ਰਮੁੱਖ ਸ਼ਹੀਦ ਸੀ ਖੋਪਰੀ ਲੁਹਾਉਣ ਵਾਲੇ ਭਾਈ ਤਾਰੂ ਸਿੰਘ ਜੀ ਸਨ ਜਿਸ ਦੇ ਸਿਦਕ ਤੇ ਸਿਰੜ ਦੀ ਗੱਲ ਅੱਜ ਇਸ ਹਥਲੇ ਸੰਪਾਦਕੀ ਵਿੱਚ ਕਰਨੀ ਹੈ। ਭਾਈ ਤਾਰੂ ਸਿੰਘ ਦਾ ਜਨਮ 19 ਮਾਰਚ 1720 ਈ: ਨੂੰ ਪਿਤਾ ਸ: ਦੀਦਾਰ ਸਿੰਘ ਤੇ ਮਾਤਾ ਹਰਜੋਈ ਕੌਰ ਦੇ ਘਰ ਪਿੰਡ ਪੂਹਲਾ (ਉਸ ਸਮੇਂ ਪਾਕਿਸਤਾਨ) ਤੇ ਹੁਣ ਤਹਿਸੀਲ ਪੱਟੀ ਜਿਲ੍ਹਾ ਤਰਨਤਾਰਨ ਵਿਖੇ ਹੋਇਆ ਸੀ। ਬਚਪਨ ਤੋਂ ਹੀ ਉਨ੍ਹਾਂ ਨੂੰ ਗੁਰਸਿਖੀ ਦੀ ਗੁੜਤੀ ਮਾਤਾ-ਪਿਤਾ ਪਾਸੋਂ ਮਿਲੀ ਵਿਦਿਆ ਦੀ ਪ੍ਰਾਪਤੀ ਗੁਰਸਿੱਖ ਭਾਈ ਰਣਜੋਧ ਸਿੰਘ ਪਾਸੋਂ ਲਈ, ਬਚਪਨ ਵਿੱਚ ਹੀ ਇਨ੍ਹਾਂ ਅੰਮ੍ਰਿਤ ਦੀ ਦਾਤ ਭਾਈ ਮਨੀ ਸਿੰਘ ਪਾਸੋਂ ਪ੍ਰਾਪਤ ਕਰ ਲਈ ਸੀ।

1732 ਈ: ਵਿੱਚ ਇਨ੍ਹਾਂ ਦੇ ਪਿਤਾ ਜੀ ਨੇ ਸਰਕਾਰੀ ਸਿਪਾਹੀਆਂ ਹਥੋਂ ਸ਼ਹੀਦੀ ਪਾਈ। ਭਾਈ ਮਨੀ ਸਿੰਘ ਸ਼ਹੀਦ ਨੇ 1735 ਈ: ਵਿੱਚ ਬੰਦ-ਬੰਦ ਕਟਵਾ ਕੇ ਸ਼ਹੀਦੀ ਪਾਈ। ਇਸ ਸ਼ਹੀਦੀ ਤੋਂ ਬਾਅਦ ਜ਼ਕਰੀਆ ਖਾਨ ਨੇ ਸਿੱਖਾਂ ਨੂੰ ਲੱਭ-ਲੱਭ ਕੇ ਮਾਰਨ ਦਾ ਤਹੱਈਆ ਕਰ ਲਿਆ ਸੀ। ਸਿੰਘ ਦੂਰ ਦੁਰਾਡੇ ਜੰਗਲਾਂ ਜਾ ਰਾਜਸਥਾਨ ਜਾ ਵਸੇ ਸਨ। ਭਾਈ ਤਾਰੂ ਸਿੰਘ ਨੂੰ ਸਿੱਖੀ ਪ੍ਰਤੀ ਅੰਤਾਂ ਦਾ ਮੋਹ ਸੀ। ਘਰੋਂ ਵੀ ਉਹ ਤਕੜੇ ਜਿਮੀਦਾਰ ਸਨ। ਹਰ ਵੇਲੇ ਘਰ ਵਿੱਚ ਗੁਰੂ ਦਾ ਲੰਗਰ ਚਲਦਾ ਸੀ। ਹਰ ਜਾਤ ਦਾ ਨਿਡਰ ਹੋ ਕੇ ਲੰਗਰ ਛਕਦਾ ਸੀ ਇਸੇ ਤਰ੍ਹਾਂ ਭਾਈ ਤਾਰੂ ਸਿੰਘ ਜੀ ਜੰਗਲਾਂ ਵਿੱਚ ਵੀ ਸਿੰਘ ਨੂੰ ਪ੍ਰਸ਼ਾਦਾ ਪੁੱਜਦੇ ਕਰਦੇ ਰਹਿੰਦੇ ਸਨ। ਹਰਭਗਤ ਨਿਰੰਜਣੀਆਂ ਉਸ ਪਿੰਡ ਦਾ ਚੌਧਰੀ ਸੀ ਉਸ ਨੇ ਜ਼ਕਰੀਆ ਖਾਨ ਪਾਸ ਭਾਈ ਤਾਰੂੰ ਸਿੰਘ ਦੀ ਮੁਖਬਰੀ ਕਰ ਦਿੱਤੀ ਅਤੇ ਆਖਰ ਇਕ ਦਿਨ ਕੈਦ ਕਰਕੇ ਲਾਹੌਰ ਲਿਜਾ ਕ

ਜ਼ੇਲ ਵਿੱਚ ਬੰਦ ਕਰ ਦਿੱਤਾ। 10 ਦਿਨ ਜੇਲ ਵਿੱਚ ਹੀ ਰਹੇ। ਜ਼ਕਰੀਆ ਖਾਨ ਨੇ ਆਪ ਅਤੇ ਕਾਜੀਆਂ ਰਾਹੀਂ ਭਾਈ ਸਾਹਿਬ ਨੂੰ ਸਿਖੀ ਤਿਆਗ ਕਰਕੇ ਇਸਲਾਮ ਕਬੂਲ ਕਰਨ ਦੇ ਬਹੁਤ ਸਾਰੇ ਅਸਫਲ ਜਤਨ ਕੀਤੇ। ਆਖਰ ਨਾਈ ਨੂੰ ਬੁਲਾਕੇ ਭਾਈ ਸਾਹਿਬ ਦੇ ਸਿਰ ਦੇ ਕੇਸ ਕਤਲ ਕਰਨ ਦਾ ਹੁਕਮ ਦਿਤਾ ਪਰ ਭਾਈ ਸਾਹਿਬ ਦੀ ਰੋਹਬ ਭਰੀ ਸਖਸ਼ੀਅਤ ਤੋਂ ਉਹ ਐਨਾਂ ਡਰ ਗਿਆ ਕਿ ਕੇਸ ਕਤਲ ਕਰਨ ਦੀ ਬਜਾਏ ਬਹਾਨਾ ਲਾ ਦਿੱਤਾ ਕਿ ਉਸ ਨੂੰ ਤਾਂ ਕੁਝ ਦਿਖਦਾ ਹੀ ਨਹੀਂ ਤੇ ਚਲਾ ਗਿਆ। ਫਿਰ ਛੀਂਹੇ ਜਲਾਦ ਨੂੰ ਭਾਈ ਸਾਹਿਬ ਦੀ ਖੋਪਰੀ ਉਤਾਰਨ ਲਈ ਹੁਕਮ ਦਿਤਾ ਤੇ ਉਸ ਨੇ ਖੋਪਰੀ ਰੰਬੀ ਨਾਲ ਲਾਹ ਦਿਤੀ ਪਰ ਗੁਰੂ ਦੇ ਸਿਦਕੀ ਸਿਖ ਨੇ ਸੀਅ ਤੱਕ ਨਹੀਂ ਆਖੀ ਤੇ ਸਾਰਾ ਸਰੀਰ ਲਹੂ ਨਾਲ ਲੱਥ ਪੱਥ ਹੋ ਗਿਆ ਸੀ ਤੇ ਸਿਰ ਵਿਚੋਂ ਲਹੂ ਦੀਆ ਧਾਰਾਂ ਵਗ ਰਹੀਆਂ ਸਨ। ਨਵਾਬ ਦੇ ਹੁਕਮ ਅਨੁਸਾਰ ਭਾਈ ਸਾਹਿਬ ਨੂੰ ਇੱਕ ਪੁਲ ਦੇ ਹੇਠਾ ਡੂੰਘੀ ਖਾਈ ਵਿੱਚ ਸੁੱਟ ਦਿੱਤਾ। ਰੱਬ ਦੀ ਮ੍ਰਿਹਰ ਨਾਲ ਉਹ ਬਚ ਗਏ ਪਰ ਜਲਾਦ ਦੇ ਭਾਣੇਂ ਉਹ ਮਰ ਚੁੱਕੇ ਸਨ। ਭਾਈ ਤਾਰੂ ਸਿੰਘ

ਭਾਈ ਸਾਹਿਬ ਕੋਲ ਪੁਜ ਹੀ ਗਿਆ ਤੇ ਉਨ੍ਹਾਂ ਦੀ ਸੇਵਾ ਕਰ-ਕਰ ਭਾਈ ਸਾਹਿਬ ਨੂੰ ਤੰਦਰੁਸਤ ਕਰ ਦਿਤਾ। ਉਧਰ ਕੁਝ ਦਿਨਾਂ ਵਿੱਚ ਹੀ ਨਾਈ, ਫਤਵੇ ਦੇਣ ਵਾਲਾ ਕਾਜ਼ੀ ਤੇ ਜਕਰੀਆ ਖਾਨ ਦੇ ਲੜਕੇ ਯਾਫਰ ਖਾਨ ਦੀ ਮੌਤ ਹੋ ਗਈ ਤੇ ਤੇ ਜਕਰੀਆ ਖਾਨ ਨੂੰ ਪਿਸ਼ਾਬ ਦਾ ਬੰਨ੍ਹ ਪੈ ਗਿਆ ਸੀ ਹਰ ਤਰ੍ਹਾਂ ਦੇ ਵੈਦ, ਜੋਤਸ਼ੀ, ਪੰਡਤ ਬੁਲਾਏ ਆਖਰ ਉਸ ਨੂੰ ਆਪਣੇ ਕੀਤੇ ਬੁਰੇ ਕੁਰਮਾਂ ਦੀ ਯਾਦ ਆ ਗਈ ਤੇ ਉਹ ਸਮਝ ਗਿਆ ਕਿ ਜੋ ਸਿੱਖਾਂ ਤੇ ਅੰਨੇਵਾਹ ਜ਼ੁਲਮ ਕੀਤਾ ਇਹ ਉਸ ਦੀ ਸਜ਼ਾ ਹੈ। ਉਧਰ ਭਾਈ ਸਾਹਿਬ ਦੀ ਤੰਦਰੁਸਤੀ ਦਾ ਉਸ ਨੂੰ ਪਤਾ ਚਲ ਚੁੱਕਾ ਸੀ। ਇਸ ਲਈ ਉਸ ਨੇ ਭਾਈ ਸਾਹਿਬ ਤੋਂ ਮੁਆਫੀ ਮੰਗਣ ਲਈ ਜਤਨ ਸ਼ੁਰੂ ਕੀਤੇ ਅਤੇ ਇਹ ਐਲਾਨ ਕੀਤਾ ਭਾਈ ਤਾਰੂ ਸਿੰਘ ਦੀ ਜੁੱਤੀ ਲਿਆਕੇ ਮੇਰੇ ਸਿਰ ਵਿੱਚ ਮਾਰੀ ਜਾਵੇ। ਇੱਦਾਂ ਹੀ ਕੀਤਾ ਗਿਆ ਤੇ ਉਸ ਨੂੰ ਅਰਾਮ ਆਉਣ ਲਗਿਆ। ਹਰਭਗਤ ਨਿਰੰਜਣੀਆਂ ਜਿਸ ਨੇ ਭਾਈ ਸਾਹਿਬ ਨੂੰ ਮੁਖਬਰੀ ਕਰਕੇ ਫੜਾਇਆ ਸੀ ਉਹ ਬਿਮਾਰ ਹੋ ਗਿਆ। ਉਸ ਦੇ ਸਾਰੇ ਸਰੀਰ ਤੇ ਫਿਨਸੀਆਂ ਹੋ ਗਈਆਂ ਸਨ। ਮੌਤ ਲਈ ਉਹ ਤੜਫ ਰਿਹਾ ਸੀ ਪਰ ਮੌਤ ਉਸ ਨੂੰ ਮਿਲ ਨਹੀਂ ਸੀ ਰਹੀ। ਆਖਰ ਕੋਹੜ ਦੀ ਬਿਮਾਰੀ ਦੀ ਭੈੜੀ ਬਿਮਾਰੀ ਕਾਰਨ ਉਸ ਦੀ ਮੌਤ ਹੋ ਗਈ।

ਦੂਜੇ ਪਾਸੇ ਜਕਰੀਆ ਖਾਨ ਸਿਰ ਵਿੱਚ ਜੁਤੀਆਂ ਖਾ-ਖਾ ਕੇ ਇਕ-ਇਕ ਦਿਨ ਕੱਢ ਰਿਹਾ ਸੀ। ਮਰਨ ਤੋਂ ਪਹਿਲਾਂ ਉਸ ਨੇ ਸਿੱਖਾਂ ਤੋਂ ਆਪਣੀ ਗਲਤੀ ਦੀ ਮਾਫੀ ਮੰਗੀ ਤੇ ਉਸ ਨੂੰ ਅਹਿਸਾਸ ਹੋ ਗਿਆ ਸੀ ਕਿ ਭਾਈ ਤਾਰੂ ਸਿੰਘ ਜੀ ਦੀ ਜੁੱਤੀ ਨਾਲ ਉਸ ਨੂੰ ਸਵਰਗ ਵਿੱਚ ਥਾਂ ਮਿਲ ਜਾਵੇਗੀ। ਆਖਰ ਉਹ 30 ਜੂਨ 1745 ਈ: ਨੂੰ ਮਰ ਗਿਆ। ਦੂਜੇ ਦਿਨ ਭਾਵ 1 ਜੁਲਾਈ 1745 ਈ: ਨੂੰ ਭਾਈ ਤਾਰੂ ਸਿੰਘ ਸ਼ਹੀਦ ਜੀ ਵੀ ਸ਼ਹੀਦੀ ਪਾ ਗਏ।

ਇਥੇ ਸੋਚਣ ਵਾਲੀ ਗੱਲ ਇਹ ਹੈ ਕਿ ਭਾਈ ਤਾਰੂ ਸਿੰਘ ਜੀ, ਸਿਰ ਵੀ ਖੋਪੜੀ ਤੋਂ ਬਿਨਾ, ਜਿਸ ਵਿਚੋਂ ਬੇਅੰਤ ਖੂਨ ਵਗ ਚੁੱਕਾ ਸੀ, ਇਸ ਹਾਲਤ ਵਿੱਚ ਜੀਂਦੇ ਰਹਿਣਾ ਬੇਹੱਦ ਔਖਾ ਹੈ। ਅਕਾਲ ਪੁਰਖ ਹੀ ਅਜੇਹਾ ਅਣਹੋਣਾ ਕਾਰਜ ਕਰ ਸਕਦਾ ਹੈ। ਇਹੋ ਜਿਹੇ ਸਿੱਖੀ ਸਿਦਕ ਭਰੋਸੇ ਵਾਲੇ ਮਹਾਨ ਸਪੂਤਾਂ ਨੂੰ ਹਮੇਸ਼ਾ ਦਿਲਾਂ ਵਿੱਚ ਰਖਣਾ ਜ਼ਰੂਰੀ ਹੈ।

----- 0 ----- *94652-16530*

# ਅਖਰ ਨਾਨਕ ਆਖਿਓ ਆਪਿ ਲਹੈ ਭਰਾਤਿ ਹੋਵੈ ਜਿਸੁ ਦਾਤਿ(ਸਲੋਕ ਮ:

ਵਾਰ ਮਾਝ ਤਥਾ ਸਲੋਕ *ਹਰਜੀਤ ਸਿੰਘ*

ਧਿਆਨ ਸੁਲਤਾਨਪੁਰ ਲੋਧੀ ਜਾਂਦਾ ਹੈ।

ਜਦੋਂ ਮੋਦੀ ਖਾਨਾ ਚਲਾਉਂਦੇ ਤੇ ਨਿੱਤਨੇਮ ਮੁਤਾਬਿਕ ਅੰਮ੍ਰਿਤ ਵੇਲੇ ਗੁਰੂ ਨਾਨਕ ਦੇਵ ਜੀ ਇਸ਼ਨਾਨ ਕਰਨ ਵੇਈਂ ਨਦੀ ਜਾਂਦੇ ਸਨ। ਮਰਦਾਨਾ ਜੀ ਨਾਲ ਹੁੰਦੇ ਸਨ। ਇੱਕ ਵਾਰ ਟੁੱਭੀ ਬਾਅਦ ਤਿੰਨ ਦਿਨ ਨਹੀਂ ਮੁੜੇ। ਭੈਣ ਨਾਨਕੀ ਜੀ ਨੂੰ ਮਰਦਾਨਾ ਜੀ ਨੇ ਦੁੱਖਦਾਈ ਪੀੜ੍ਹਾ ਵਿੱਚ ਭਰੇ ਗਲ ਦਸਿਆ ਪਰ ਭੈਣ ਦਾ ਜ਼ਿਗਰਾ ਦੇਖੋ ਕਹਿੰਦੀ ਫਿਕਰ ਨਾ ਕਰੋ ਆ ਜਾਣਗੇ। ਸੱਚੇ ਦੇ ਧਿਆਨ ਵਿੱਚ ਜੁੜੇ ਹੋਣਗੇ। ਠੀਕ ਹੀ ਗੁਰੂ ਨਾਨਕ ਅਕਾਲ ਪੁਰਖ ਦੇ ਬੁਲਾਏ ਤੇ ਸੱਚਖੰਡ ਪਹੁੰਚੇ ਹੋਏ ਸਨ। ਮਾਝ ਦੀ ਵਾਰ ਵਿੱਚ ਅਖੀਰ ਵਾਲੀ ਪਉੜੀ ਵਿੱਚ ਇਸ ਘਟਨਾ ਦਾ ਖੁਲਾਸਾ ਕੀਤਾ ਹੈ।

*ਹਉ ਢਾਢੀ ਵੇਕਾਰੁ ਕਾਰੈ ਲਾਇਆ।*
*ਰਾਤਿ ਦਿਹੈ ਕੈ ਵਾਰ ਧੁਰਹੁ ਫੁਰਮਾਇਆ।*
*ਢਾਢੀ ਸਚੈ ਮਹਲਿ ਖਸਮਿ ਬੁਲਾਇਆ।*
*ਸਚੀ ਸਿਫਤਿ ਸਾਲਾਹ ਕਪੜਾ ਪਾਇਆ।*
*ਸਚਾ ਅੰਮ੍ਰਿਤ ਨਾਮੁ ਭੋਜਨੁ ਆਇਆ।*
*ਗੁਰਮਤੀ ਖਾਧਾ ਰਜਿ ਤਿਨਿ ਸੁਖੁ ਪਾਇਆ।*
*ਢਾਢੀ ਕਰੇ ਪਸਾਉ ਸਬਦੁ ਵਜਾਇਆ।*
*ਨਾਨਕ ਸਚੁ ਸਾਲਾਹਿ ਪੂਰਾ ਪਾਇਆ। (ਅੰਗ 150)*

ਪਾਤਸ਼ਾਹ ਕਹਿੰਦੇ ਹਨ ਮੈਂ ਬੇਕਾਰ ਦੇ ਕੰਮਾਂ ਵਿੱਚ ਰੁਝਿਆ ਹੋਇਆ ਸਾਂ। ਪ੍ਰਭੂ ਨੇ ਆਪਣੇ ਗੁਣ ਗਾਣ ਵਿੱਚ ਲਾ ਦਿੱਤਾ ਤੇ ਰਾਤ ਦਿਨ ਦੀ ਮਿਹਨਤ ਸਦਕਾ ਆਪਣੇ ਪਾਸ ਬੁਲਾਇਆ ਤੇ ਸਰੋਪਾ ਦਿੱਤਾ। ਭੋਜਨ ਰੂਪ ਖਜ਼ਾਨਾ ਬਖਸ਼ਿਆ ਤੇ ਜਿਨ੍ਹਾਂ, ਗੁਰ ਸਿਖਸ਼ਾ ਲੈ ਕੇ, ਸੇਵਨ ਕੀਤਾ ਉਨ੍ਹਾਂ ਸੁਖ ਪਾਇਆ। ਪ੍ਰਭੂ ਦੇ ਹੁਕਮ ਅਨੁਸਾਰ ਇਸ ਨਾਮ ਖਜ਼ਾਨੇ ਨੂੰ ਚਾਰੇ ਪਾਸੇ ਵਰਤਾਇਆ ਤੇ ਸੱਚੀ ਸਿਫਤ ਸਾਲਾਹ ਕਰਦਿਆਂ ਪੂਰਨ ਪ੍ਰਭੂ ਨੂੰ ਪ੍ਰਾਪਤ ਕੀਤਾ।

ਇਸੇ ਪਉੜੀ ਤੋਂ ਪਹਿਲੇ ਸਲੋਕ ਵਿੱਚ ਦੀਆਂ ਸਤਰਾਂ ਵਿੱਚ ਦਸਿਆ ਹੈ ਕਿ ਅਕਾਲ ਪੁਰਖ ਜੀ ਨੇ ਆਪਣੇ ਮੁੱਖੋਂ ਸਲੋਕ ਇਸ ਅੰਮ੍ਰਿਤ ਨਾਮ ਸ਼ਬਦ ਨੂੰ ਸੁਣਾਇਆ। ਜਿਸ ਨੂੰ ਇਸ ਨਾਮ ਦੀ ਦਾਤ ਮਿਲਦੀ ਹੈ ਉਸਦੇ ਸਾਰੇ ਭਰਮ ਦੂਰ ਹੋ ਜਾਂਦੇ ਹਨ। ਪ੍ਰਭੂ ਦੀ ਕਰਤਾਰ ਤੇ ਕਰਣਹਾਰ ਹਸਤੀ ਦੀ ਭਰਪੂਰ ਵਿਸ਼ਵਾਸ਼ ਹੋ ਜਾਂਦੀ ਹੈ।

*ਗੁਰ ਪਰਸਾਦਿ ਭਰਮ ਕਾ ਨਾਸ॥*
*ਨਾਨਕ ਤਿਨ ਮਹਿ ਏਹੁ ਬਿਸਾਸੁ॥ (ਸੁਖਮਨੀ ਸਾਹਿਬ)*

---- 0 ---- *0172-2260476*

*ਕਿਸ਼ਤ ਨੰ: 16*
*ਲੜੀਵਾਰ*

# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਉਪਦੇਸ਼



*ਕ੍ਰਿਤ: ਗਿਆਨੀ ਦਿੱਤ ਸਿੰਘ ਜੀ*

*ਪੰਥ ਰਤਨ ਗਿਆਨੀ ਦਿੱਤ ਸਿੰਘ ਜੀ ਦੀ ਕ੍ਰਿਤ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਉਪਦੇਸ਼' ਜਿਸ ਨੂੰ ਕਿ ਡਾ. ਇੰਦਰਜੀਤ ਸਿੰਘ ਗੋਗੋਆਣੀ ਜੀ ਨੇ ਸੰਪਾਦਿਤ ਕੀਤਾ ਹੈ, ਨੂੰ ਲੜੀਵਾਰ ਪੇਸ਼ ਕੀਤਾ ਜਾ ਰਿਹਾ ਹੈ। ਉਮੀਦ ਕਰਦੇ ਹਾਂ ਕਿ ਪਾਠਕ ਇਸ ਤੋਂ ਅਹਿਮ ਜਾਣਕਾਰੀ ਅਤੇ ਲਾਹੇ ਪ੍ਰਾਪਤ ਕਰਨਗੇ। ਮੁੱਖ ਸੰਪਾਦਕ*

ਇਸ ਸੰਸਾਰ ਦੇ ਜਿਤਨੇ ਪਦਾਰਥ ਹਨ ਓਹ ਸਭ ਇਕ ਨਾ ਇਕ ਦਿਨ ਨਾਸ਼ ਨੂੰ ਪ੍ਰਾਪਤ ਹੋਨੇ ਵਾਲੇ ਹਨ। ਜਿਤਨੇ ਇਸ ਸੰਸਾਰ ਵਿੱਚ ਸਾਕ ਅੰਗ ਹਨ ਉਨ੍ਹਾਂ ਪਾਸੋਂ ਇਸ ਸੰਸਾਰ ਵਿੱਚ ਥੋਹੜੀ ਬਹੁਤ ਸਹਾਇਤਾ ਦੀ ਆਸ਼ਾ ਹੋ ਸਕਦੀ ਹੈ ਪ੍ਰੰਤੂ ਅਕਾਲ ਪੁਰਖ ਦੀ ਕ੍ਰਿਪਾ ਤੋਂ ਬਿਨ੍ਹਾਂ ਇਹ ਜੀਵ ਇਸ ਲੋਕ ਅਤੇ ਪ੍ਰਲੋਕ ਦੋਹਾਂ ਵਿੱਚ ਸੁਖ ਦੀ ਪ੍ਰਾਪਤੀ ਨਹੀਂ ਕਰ ਸਕਦਾ ਹੈ। ਇਸ ਵਾਸਤੇ ਗੁਰੂ ਜੀ ਮਹਾਰਾਜ ਦੇ ਸਿਧਾਂਤ ਅਤੇ ਅਨਭਵ ਅਨੁਸਾਰ ਉਸ ਪ੍ਰਮਾਤਮਾਂ ਪ੍ਰਮੇਸ਼੍ਰਰ ਦਾ ਸਦਾ ਸਿਮਰਨ ਕਰਕੇ ਇਹ ਜੀਵ ਆਨੰਦ ਨੂੰ ਪਰਾਪਤ ਹੋ ਸਕਦਾ ਹੈ ਜੈਸਾ ਕਿ ਮਹਾਰਾਜ ਫਰਮਾਉਂਦੇ ਹਨ, ਯਥਾ:-

ਸਿਰੀਰਾਗੁ ਮਹਲਾ ੫॥

**ਰਸਨਾ ਸਚਾ ਸਿਮਰੀਐ ਮਨੁ ਤਨੁ ਨਿਰਮਲੁ ਹੋਇ॥ ਮਾਤ ਪਿਤਾ ਸਾਕ ਅਗਲੇ ਤਿਸੁ ਬਿਨੁ ਅਵਰੁ ਨ ਕੋਇ॥ ਮਿਹਰ ਕਰੇ ਜੇ ਆਪਣੀ ਚਸਾ ਨ ਵਿਸਰੈ ਸੋਇ ੧॥ਮਨ ਮੇਰੇ ਸਾਚਾ ਸੇਵਿ ਜਿਚਰੁ ਸਾਸੁ॥ ਬਿਨੁ ਸਚੇ ਸਭ ਕੂੜੁ ਹੈ ਅੰਤੇ ਹੋਇ ਬਿਨਾਸੁ॥੧॥ ਰਹਾਉ॥ ਸਾਹਿਬੁ ਮੇਰਾ ਨਿਰਮਲਾ ਤਿਸੁ ਬਿਨੁ ਰਹਣੁ ਨ ਜਾਇ॥ ਮੇਰੈ ਮਨਿ ਤਨਿ ਭੁਖ ਅਤਿ ਅਗਲੀ ਕੋਈ ਆਣਿ ਮਿਲਾਵੈ ਮਾਇ॥ ਚਾਰੇ ਕੁੰਡਾ ਭਾਲੀਆ ਸਹ ਬਿਨੁ ਅਵਰੁ ਨ ਜਾਇ॥੨॥ ਤਿਸੁ ਆਗੈ ਅਰਦਾਸਿ ਕਰਿ ਜੋ ਮੇਲੇ ਕਰਤਾਰੁ॥ ਸਤਿਗੁਰੁ ਦਾਤਾ ਨਾਮ ਕਾ ਪੂਰਾ ਜਿਸੁ ਭੰਡਾਰੁ॥ ਸਦਾ ਸਦਾ ਸਾਲਾਹੀਐ ਅੰਤੁ ਨ ਪਾਰਾਵਾਰੁ॥੩॥ ਪਰਵਦਗਾਰੁ ਸਾਲਾਹੀਐ ਜਿਸ ਦੇ ਚਲਤ ਅਨੇਕ॥ ਸਦਾ ਸਦਾ ਆਰਾਧੀਐ ਏਹਾ ਮਤਿ ਵਿਸੇਖ॥ ਮਨਿ ਤਨਿ ਮਿਠਾ ਤਿਸੁ ਲਗੈ ਜਿਸੁ ਮਸਤਕਿ ਨਾਨਕ ਲੇਖ॥੪॥੧੯॥੮੯॥** *(ਅੰਗ ੪੯)*

ਇਸ ਦਾ ਭਾਵ ਅਰਥ ਇਹ ਹੈ ਕਿ ਰਸਨਾ ਦੁਆਰਾ ਅਕਾਲ ਪੁਰਖ ਦੇ ਸਿਮਰਨ ਕਰਕੇ ਇਸ ਪੁਰਸ਼ ਦਾ ਮਨ ਤਨ ਨਿਰਮਲ ਹੋ ਜਾਂਦਾ ਹੈ। ਮਾਤਾ ਪਿਤਾ ਆਦਿਕ ਸੰਸਾਰ ਦੇ ਬਹੁਤ ਸਨਬੰਧੀ ਹਨ ਪ੍ਰੰਤੂ ਪਰਲੋਕ ਵਿੱਚ ਅਕਾਲ ਪੁਰਖ ਤੋਂ ਸਵਾਇ ਹੋਰ ਸਹਾਈ ਨਹੀਂ ਹੈ। ਜਿਸ ਪਰ ਉਸ ਅਕਾਲ ਪੁਰਖ ਦੀ ਕ੍ਰਿਪਾ ਹੁੰਦੀ ਹੈ ਓਹਨੂੰ ਖਿਨ ਭੀ ਓਹ ਪਰਮਾਤਮਾ ਵਿਸਰਦਾ ਨਹੀਂ ਹੈ। ਹੇ ਜੀਵ ਜਿਤਨੇ ਚਿਰ ਤੇਰੇ ਘਟ ਵਿੱਚ ਪ੍ਰਾਨ ਹਨ ਤੂੰ ਸਚੇ ਦੀ ਸੇਵਾ ਕਰ ਕਿਉਂਕਿ ਬਿਨਾਂ ਸਚੇ ਅਰਥਾਤ ਅਕਾਲ ਪੁਰਖ ਤੋਂ ਹੋਰ ਕੂੜ ਅਰਥਾਤ ਆਖਿਰਕਾਰ ਬਿਨਾਸ ਨੂੰ ਪਰਾਪਤ ਹੋਨੇ ਵਾਲੇ ਹਨ। ਓਹ ਪਰਮਾਤਮਾ ਨਿਰਮਲ ਹੈ ਕਿ ਉਸ ਤੋਂ ਬਿਨਾਂ ਰਹਿਆ ਨਹੀਂ ਜਾਂਦਾ, ਸੋ ਗੁਰੂ ਜੀ ਫਰਮਾਉਂਦੇ ਹਨ ਮੇਰੇ ਮਨ ਅਤੇ ਤਨ ਨੂੰ ਬਹੁਤ ਸਾਰੀ ਭੁਖ ਹੈ ਕੋਈ ਪਰਮੇਸ਼ਵਰ ਦਾ ਪਿਆਰਾ ਮੈਨੂੰ ਦੇਵੇ। ਚਾਰੇ ਪਾਸੇ ਭਾਲਕੇ ਵੇਖ ਲਿਆ ਹੈ ਉਸ ਪਰਮਾਤਮਾ ਤੋਂ ਬਿਨਾਂ ਹੋਰ ਕੋਈ ਨਹੀਂ ਹੈ, ਸੋ ਅ: ਪੁਰਖ ਦਾ ਮਿਲਾਪ ਕਰਾਏ ਉਸ ਦੇ ਅੱਗੇ ਬੇਨਤੀ ਕਰ, ਗੁਰੂ ਬਖਸ਼ਨੇ ਵਾਲਾ ਦਾਤਾ ਹੈ ਅਤੇ ਉਸ ਦਾ ਭੰਡਾਰ ਅਖੁਟ ਹੈ, ਉਸ ਪਰਮਾਤਮਾ ਦੀ ਸਿਫਤਾਂ ਕਰਦੇ ਕਰਦੇ ਥਕ ਜਾਈਏ ਤਾਂ ਭੀ ਉਸ ਦਾ ਅੰਤ ਨਹੀਂ ਪਾ ਸਕਦਾ। ਉਸ ਅਕਾਲ ਪੁਰਖ ਦੀਆਂ ਸਿਫਤਾਂ

ਕਰਨੀਆਂ ਚਾਹੀਦੀਆਂ ਹਨ, ਜਿਸ ਦੇ ਚਲਿਤ੍ਰ ਹਨ, ਸਭ ਤੋਂ ਵੱਡੀ ਦਾਨਾਈ ਅਤੇ ਅਕਲ ਮੰਦੀ ਏਹੋ ਹੈ ਕਿ ਉਸ ਅਕਾਲ ਪੁਰਖ ਦਾ ਸਿਮਰਨ ਸਦਾ ਹੀ ਕਰਦੇ ਰਹੀਏ, ਗੁਰੂ ਜੀ ਫਰਮਾਉਂਦੇ ਹਨ ਕਿ ਓਹ ਪਰਮਾਤਮਾ ਉਸ ਮਨ ਅਤੇ ਤਨ ਨੂੰ ਮਿੱਠਾ ਲਗਦਾ ਹੈ ਜਿਸ ਦੇ ਭਾਗ ਉਜਲ ਹੁੰਦੇ ਹਨ।

*ਕਿਆ ਇਸ ਸ਼ਬਦ ਦੇ ਵਿਚਾਰਨ ਵਾਲੇ ਭਾਈ ਅਕਾਲ ਪੁਰਖ ਸਿਮਰਨ ਦੇ ਸਹਾਰੇ ਨੂੰ ਛੱਡਕੇ ਇਸ ਸੰਸਾਰ ਵਿੱਚ ਹੋਰ ਕੋਈ ਸਹਾਰਾ ਭਾਲਨਗੇ?*

ਇਸ ਸੰਸਾਰ ਦੇ ਜੀਵ ਕਈ ਤਰ੍ਹਾਂ ਦੇ ਪੂਜਾ ਪਾਠ ਅਤੇ ਅਪਨੇ ਮਤ ਮਤਾਂਤ੍ਰਾਂ ਦੇ ਅਨੁਸਾਰ ਮੁਕਤ ਪਦ ਨੂੰ ਖੋਜਨੇ ਲਈ ਫਿਰਦੇ ਹਨ ਪ੍ਰੰਤੂ ਗੁਰੂ ਜੀ ਮਹਾਰਾਜ ਦੇ ਅਨੁਭਵ ਅਨੁਸਾਰ ਮਹਾਤਮਾਂ ਪੁਰਸ਼ਾਂ ਦੀ ਸੰਗਤ ਕਰਕੇ ਅਤੇ ਸਚੇ ਗੁਰੂ ਦੇ ਉਪਦੇਸ਼ ਦੁਆਰਾ ਪਰਮਾਤਮਾ ਦੀ ਪਰਾਪਤੀ ਹੁੰਦੀ ਹੈ, ਜੈਸਾ ਕਿ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਫਰਮਾਉਂਦੇ ਹਨ:

ਸਿਰੀਰਾਗੁ ਮਹਲਾ ੫॥

ਸੰਤ ਜਨਹੁ ਮਿਲਿ ਭਾਈਹੋ ਸਚਾ ਨਾਮੁ ਸਮਾਲਿ॥ ਤੋਸਾ ਬੰਧਹੁ ਜੀਅ ਕਾ ਐਥੈ ਓਥੈ ਨਾਲਿ॥ ਗੁਰ ਪੂਰੇ ਤੇ ਪਾਈਐ ਅਪਣੀ ਨਦਰਿ ਨਿਹਾਲਿ॥ ਕਰਮਿ ਪਰਾਪਤਿ ਤਿਸੁ ਹੋਵੈ ਜਿਸ ਨੋ ਹੋਇ ਦਇਆਲੁ॥੧॥ ਮੇਰੇ ਮਨ ਗੁਰ ਜੇਵਡੁ ਅਵਰੁ ਨ ਕੋਇ॥ ਦੂਜਾ ਥਾਉ ਨ ਕੋ ਸੁਝੈ ਗੁਰ ਮੇਲੇ ਸਚੁ ਸੋਇ॥੧॥ ਰਹਾਉ॥ ਸਗਲ ਪਦਾਰਥ ਤਿਸੁ ਮਿਲੇ ਜਿਨਿ ਗੁਰੁ ਡਿਠਾ ਜਾਇ॥ ਗੁਰ ਚਰਣੀ ਜਿਨ ਮਨੁ ਲਗਾ ਸੇ ਵਡਭਾਗੀ ਮਾਇ॥ ਗੁਰੁ ਦਾਤਾ ਸਮਰਥੁ ਗੁਰੁ ਗੁਰੁ ਸਭ ਮਹਿ ਰਹਿਆ ਸਮਾਇ॥ ਗੁਰੁ ਪਰਮੇਸਰੁ ਪਾਰਬ੍ਰਹਮੁ ਗੁਰੁ ਡੁਬਦਾ ਲਏ ਤਰਾਇ॥੨॥ ਕਿਤੁ ਮੁਖਿ ਗੁਰੁ ਸਾਲਾਹੀਐ ਕਰਣ ਕਾਰਣ ਸਮਰਥੁ॥ ਸੇ ਮਥੇ ਨਿਹਚਲ ਰਹੇ ਜਿਨ ਗੁਰਿ ਧਾਰਿਆ ਹਥੁ॥ ਗੁਰਿ ਅੰਮ੍ਰਿਤ ਨਾਮੁ ਪੀਆਲਿਆ ਜਨਮ ਮਰਨ ਕਾ ਪਥੁ॥ ਗੁਰੁ ਪਰਮੇਸਰੁ ਸੇਵਿਆ ਭੈ ਭੰਜਨੁ ਦੁਖ ਲਥੁ॥੩॥ ਸਤਿਗੁਰੁ ਗਹਿਰ ਗਭੀਰੁ ਹੈ ਸੁਖ ਸਾਗਰੁ ਅਘ ਖੰਡੁ॥ ਜਿਨਿ ਗੁਰੁ ਸੇਵਿਆ ਆਪਣਾ ਜਮਦੂਤ ਨ ਲਾਗੈ ਡੰਡੁ॥ ਗੁਰ ਨਾਲਿ ਤੁਲਿ ਨ ਲਗਈ ਖੋਜਿ ਡਿਠਾ ਬ੍ਰਹਮੰਡੁ॥ ਨਾਮੁ ਨਿਧਾਨੁ ਸਤਿਗੁਰਿ ਦੀਆ ਸੁਖੁ ਨਾਨਕ ਮਨ ਮਹਿ ਮੰਡੁ॥੪॥੨੦॥੯੦॥

*(ਅੰਗ ੪੯)*

ਇਸ ਦਾ ਭਾਵ ਅਰਥ ਇਹ ਹੈ ਕਿ ਹੇ ਪੁਰਸ਼ੋ, ਮਹਾਤਮਾਂ ਜਨਾਂ ਦੀ ਸਤ ਸੰਗਤ ਕਰਕੇ ਸਚੇ ਨਾਮ ਨੂੰ ਹਿਰਦੇ ਵਿੱਚ ਧਾਰੋ। ਇਸ ਸੰਸਾਰ ਅਤੇ ਪਰਲੋਕ ਵਿੱਚ ਇਹ ਕਰਤਾਰ ਦਾ ਨਾਮ ਤੁਹਾਡੇ ਜੀਵ ਦਾ ਤੋਸ਼ਾ ਅਰਥਾਤ ਭੋਜਨ ਹੋਵੇਗਾ। ਪੂਰਾ ਗੁਰੂ ਅਪਨੀ ਕ੍ਰਿਪਾ ਦ੍ਰਿਸ਼ਟੀ ਕਰ ਦੇਂਦਾ ਹੈ ਜਿਸ ਪਰ ਉਸ ਅਕਾਲ ਪੁਰਖ ਦੀ ਦਿਆਲਤਾ ਹੁੰਦੀ ਹੈ, ਹੇ ਮੇਰੇ ਮਨ ਗੁਰਾਂ ਜੈਸਾ ਹੋਰ ਕੋਈ ਪ੍ਰਤਿਸ਼ਟਤ ਅਤੇ ਮਹਾਨ ਨਹੀਂ ਹੈ, ਹੋਰ ਕੋਈ ਨਹੀਂ ਸੁਝਦਾ ਹੈ ਤਾਂ ਗੁਰੂ ਹੀ ਉਸ ਪਰਮਾਤਮਾ ਸਚੇ ਦਾ ਮਿਲਾਪ ਕਰਾ ਦੇਂਦੇ ਹਨ। ਉਸ ਪੁਰਖ ਨੂੰ ਸਾਰੇ ਪਦਾਰਥ ਮਿਲ ਜਾਂਦੇ ਹਨ ਜਿਸ ਨੇ ਗੁਰਾਂ ਦਾ ਦਰਸ਼ਨ ਕੀਤਾ ਹੈ ਅਤੇ ਫਿਰ ਜਿਨ੍ਹਾਂ ਪੁਰਸ਼ਾਂ ਦਾ ਮਨ ਗੁਰਾਂ ਦੇ ਚਰਨਾਂ ਵਿੱਚ ਲਗਦਾ ਹੈ ਓਹ ਵਡੇ ਹੀ ਸਮਰਥਾ ਵਾਲੇ ਹਨ ਅਤੇ ਓਹ ਗੁਰੂ ਸਭ ਵਿੱਚ ਸਮਾਇਆ ਹੋਇਆ ਹੈ ਅਤੇ ਗੁਰੂ ਪਰਮੇਸ਼ਵਰ ਅਤੇ ਪਾਰਬ੍ਰਹਮ ਹੈ ਜੋ ਇਸ ਜੀਵ ਦੇ ਜੀਵਨ ਦੇ ਜਹਾਜ ਡੁਬਦੇ ਨੂੰ ਤਾਰ ਲੈਂਦਾ ਹੈ, ਕੇਹੜੇ ਮੂੰਹ ਨਾਲ ਗੁਰਾਂ ਦੀ ਸ਼ਲਾਘਾ ਕੀਤੀ ਜਾਵੇ ਕਿਉਂਕਿ ਓਹ ਕਰਨ ਕਾਰਨ ਅਤੇ ਸਮੱਰਥਾ ਵਾਲਾ ਹੈ, ਉਨ੍ਹਾਂ ਪੁਰਸ਼ਾਂ ਦੇ ਮਸਤਕ ਸਦਾ ਹੀ ਨਿਹਚਲ ਅਰਥਾਤ ਖਿੜੇ ਰਹਿੰਦੇ ਹਨ ਜਿਨ੍ਹਾਂ ਦੇ ਸਿਰ ਪਰ ਗੁਰੂ ਦਾ ਹੱਥ ਹੁੰਦਾ ਹੈ, ਗੁਰੂ ਜੀ ਨੇ ਨਾਮ ਰੂਪੀ ਅੰਮ੍ਰਿਤ ਪਿਆ ਦਿਤਾ ਹੈ ਜੋ ਜਨਮ ਮਰਨ ਦੇ ਦੁਖਾਂ ਅਤੇ ਰੋਗਾਂ ਲਈ ਇੱਕ ਵੱਡਾ ਭਾਰੀ ਪੱਥ ਹੈ, ਕਿਉਂਕਿ ਮੈਂ ਉਸ ਗੁਰੂ ਪਰਮੇਸ਼ਵਰ ਦਾ ਸਿਮਰਨ ਕੀਤਾ ਹੈ ਜਿਸ ਦੇ ਸਿਮਰਨੇ ਕਰਕੇ ਸਭ ਭੈ ਦੂਰ ਹੋ ਜਾਂਦੇ ਹਨ ਅਤੇ ਦੁਖ ਦਾਲਿਦ੍ਰ ਲਹਿ ਜਾਂਦੇ ਹਨ। ਸਤਿਗੁਰੂ ਬਹੁਤ ਹੀ ਗਹਿਰਾ ਅਤੇ ਗੰਭੀਰ ਹੈ ਅਰਥਾਤ ਜਿਸ ਦੀ ਥਾਹ ਨਹੀਂ ਪਾਈ ਜਾਂਦੀ ਅਤੇ ਸੀਤਲ ਹੈ ਅਤੇ ਸੁਖਾਂ ਦੇ ਸਮੁੰਦਰ ਅਤੇ ਪਾਪਾਂ ਦੇ ਖੰਡਨ ਕਰਨੇ ਹਾਰਾ ਹੈ। ਜਿਸ ਨੇ ਅਪਨੇ ਗੁਰਾਂ ਦੀ ਸੇਵਾ ਕੀਤੀ ਹੈ ਉਸ ਦੇ ਮਗਰ ਜਮਦੂਤ ਦਾ ਡੰਡਾ ਨਹੀਂ ਲਗਦਾ ਹੈ। ਸਾਰੇ ਬ੍ਰਹਮੰਡ ਨੂੰ ਖੋਜ ਲਿਆ ਹੈ ਪਰੰਤੂ ਗੁਰਾਂ ਦੇ ਤੁਲ ਹੋਰ ਕੋਈ ਨਹੀਂ ਹੈ, ਸਤਗੁਰਾਂ ਦੇ ਨਾਮ ਦਾ ਖਜ਼ਾਨਾ ਬਖਸ਼ ਦਿਤਾ ਹੈ ਜਿਸ ਕਰਕੇ ਮਨ ਵਿੱਚ ਧੀਰਜ ਅਤੇ ਸ਼ਾਂਤੀ ਦੀ ਪਰਾਪਤੀ ਹੋ ਗਈ ਹੈ।

ਇਸ ਸ਼ਬਦ ਵਿੱਚ ਇਹ ਭਾਵ ਨਿਕਲਦੇ ਹਨ ਕਿ (੧) ਪਰਮ ਵਿੱਚ ਸਤਿਸੰਗ ਵੱਡਾ ਉਤਮ ਸਾਧਨ ਹੈ, (੨) ਸਤਿਗੁਰੂ ਬਿਨਾਂ ਅਰਥਾਤ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਘਰ ਤੋਂ ਬਿਨਾਂ ਸਾਰੇ ਬ੍ਰਹਮੰਡ ਵਿੱਚ ਕੋਈ ਨਹੀਂ ਹੈ, (੩) ਇਨ੍ਹਾਂ ਦੇ ਦਰਵਾਜ਼ੇ ਪਰ ਆ ਕੇ ਜਮ ਦਾ ਭੈ ਕਦਾ ਚਿਤ ਨਹੀਂ ਆਉਂਦਾ, (੪) ਇਸ ਜੀਵ ਦੇ ਜੀਵਨ ਦਾ ਜਹਾਜ਼ ਇਸ ਘਰ ਦੇ ਆਸਰੇ ਤਰ ਕੇ ਪਾਰ ਹੋ ਜਾਂਦਾ ਹੈ, (੫) ਧਾਰਮਕ ਸ਼ਾਂਤੀ ਅਤੇ ਸੱਚਾ ਆਨੰਦ ਇਸ ਘਰ ਵਿੱਚ ਆ ਕੇ ਪ੍ਰਾਪਤ ਹੁੰਦਾ ਹੈ।

*ਕਿਆ ਇਸ ਪਵਿਤ੍ਰ ਸ਼ਬਦ ਦੇ ਵਿਚਾਰਨ ਵਾਲੇ ਭਾਈ ਸਤਗੁਰਾਂ ਦੇ ਸਵਾਇ ਹੋਰ ਤੇ ਕਿਤੇ ਸ਼ਾਂਤੀ ਪਦ ਦੀ ਪ੍ਰਾਪਤੀ ਕਰਨ ਦਾ ਯਤਨ ਕਰਨਗੇ?*

ਇਸ ਸੰਸਾਰ ਦੇ ਕਈ ਤਰ੍ਹਾਂ ਦੇ ਬੰਧਨਾਂ ਵਿੱਚ ਫਸ ਕੇ ਜੀਵ ਅਕਾਲ ਪੁਰਖ ਨੂੰ ਭੁਲ ਜਾਂਦਾ ਹੈ ਅਤੇ ਕਈ ਤਰ੍ਹਾਂ ਦੇ ਵਿਸ਼ੇ ਵਿਕਾਰਾਂ ਵਿੱਚ ਲਗਕੇ ਇਸ ਉਤਮ ਮਨੁਖਾ ਜਨਮ ਦੇ ਫਲ ਨੂੰ ਬਿਅਰਥ ਖੋਹ ਜਾਂਦਾ ਹੈ ਪ੍ਰੰਤੂ ਪਰਮਾਤਮਾ ਦੇ ਪ੍ਰੇਮ ਨਾਲ ਇਹ ਜੀਵ ਮੁਕਤ ਪਦ ਨੂੰ ਪਰਾਪਤ ਹੁੰਦਾ ਹੈ ਜੈਸਾ ਕਿ ਸ੍ਰੀ ਗੁਰੂ ਜੀ ਮਹਾਰਾਜ ਨੇ ਫੁਰਮਾਇਆ ਹੈ,

**ਸਿਰੀਰਾਗੁ ਮਹਲਾ ੫॥**

**ਮਿਠਾ ਕਰਿ ਕੈ ਖਾਇਆ ਕਉੜਾ ਉਪਜਿਆ ਸਾਦੁ॥ ਭਾਈ ਮੀਤ ਸੁਰਿਦ ਕੀਏ ਬਿਖਿਆ ਰਚਿਆ ਬਾਦੁ॥ ਜਾਂਦੇ ਬਿਲਮ ਨ ਹੋਵਈ ਵਿਣੁ ਨਾਵੈ ਬਿਸਮਾਦੁ॥੧॥ ਮੇਰੇ ਮਨ ਸਤਗੁਰ ਕੀ ਸੇਵਾ ਲਾਗੁ॥ ਜੋ ਦੀਸੈ ਸੋ ਵਿਣਸਣਾ ਮਨ ਕੀ ਮਤਿ ਤਿਆਗੁ॥੧॥ਰਹਾਉ॥ ਜਿਉ ਕੂਕਰੁ ਹਰਕਾਇਆ ਧਾਵੈ ਦਹ ਦਿਸ ਜਾਇ॥ ਲੋਭੀ ਜੰਤੁ ਨ ਜਾਣਈ ਭਖੁ ਅਭਖੁ ਸਭ ਖਾਇ॥ ਕਾਮ ਕ੍ਰੋਧ ਮਦਿ ਬਿਆਪਿਆ ਫਿਰਿ ਫਿਰਿ ਜੋਨੀ ਪਾਇ॥੨॥ ਮਾਇਆ ਜਾਲੁ ਪਸਾਰਿਆ ਭੀਤਰਿ ਚੋਗ ਬਣਾਇ॥ ਤ੍ਰਿਸਨਾ ਪੰਖੀ ਫਾਸਿਆ ਨਿਕਸੁ ਨ ਪਾਏ ਮਾਇ॥ ਜਿਨਿ ਕੀਤਾ ਤਿਸਹਿ ਨ ਜਾਣਈ ਫਿਰਿ ਫਿਰਿ ਆਵੈ ਜਾਇ ॥੩॥ ਅਨਿਕ ਪ੍ਰਕਾਰੀ ਮੋਹਿਆ ਬਹੁ ਬਿਧਿ ਇਹੁ ਸੰਸਾਰੁ॥ ਜਿਸ ਨੋ ਰਖੈ ਸੋ ਰਹੈ ਸੰਮ੍ਰਿਥੁ ਪੁਰਖੁ ਅਪਾਰੁ॥ ਹਰਿ ਜਨ ਹਰਿ ਲਿਵ ਉਧਰੇ ਨਾਨਕ ਸਦ ਬਲਿਹਾਰੁ॥੪॥੨੧॥੯੧॥**

*(ਅੰਗ ੫੦)*

ਇਸ ਦਾ ਭਾਵ ਅਰਥ ਇਹ ਹੈ ਕਿ ਅਪਨੇ ਵਲੋਂ ਇਸ ਜਗਤ ਦੇ ਪਦਾਰਥ ਨੂੰ ਮਿਠਾ ਕਰਕੇ ਖਾਧਾ ਪ੍ਰੰਤੂ ਉਨ੍ਹਾਂ ਦਾ ਸੁਆਦ ਅੰਤ ਵਿੱਚ ਕਉੜਾ ਨਿਕਲਿਆ, ਭਾਈਆਂ ਅਤੇ ਮਿਤਰਾਂ ਨੂੰ ਅਪਨੇ ਪ੍ਰੇਮੀ ਬਨਾਇਆ, ਪ੍ਰੰਤੂ ਝਗੜੇ ਦੀਆਂ ਪੰਡਾਂ ਬਨਾ ਲਿਆ, ਜਾਨ ਲਗਿਆਂ ਖਿਨ ਮਾਤ੍ਰ ਭੀ ਢਿਲ ਨਹੀਂ ਹੁੰਦੀ। ਪ੍ਰਮੇਸ਼ਵਰ ਦੇ ਨਾਮ ਤੋਂ ਬਿਨਾਂ ਇਸ ਸੰਸਾਰ ਦੇ ਪਦਾਰਥ ਸਭ ਨਾਸ ਨੂੰ ਪ੍ਰਾਪਤ ਹੋਨੇ ਵਾਲੇ ਹਨ।

ਹੇ ਮੇਰੇ ਮਨ ਤੂੰ ਸਤਿਗੁਰੂ ਦੀ ਸੇਵਾ ਵਿੱਚ ਪ੍ਰੀਤੀ ਕਰ, ਕਿਉਂਕਿ ਜੋ ਤੂੰ ਇਹ ਸਭ ਪ੍ਰਪੰਚ ਵੇਖ ਰਹਿਆ ਹੈਂ ਸੋ ਨਾਸ ਨੂੰ ਪ੍ਰਾਪਤ ਹੋਨੇ ਵਾਲਾ ਹੈ ਇਸ ਵਾਸਤੇ ਤੂੰ ਅਪਨੇ ਮਨ ਦੀ ਮਤ ਨੂੰ ਤਿਆਗ ਦੇਹ, ਜਿਸ ਤਰ੍ਹਾਂ ਕੁੱਤਾ ਜਦ ਹਲਕਾਇਆ ਹੋ ਜਾਂਦਾ ਹੈ ਤਦ ਹਰ ਤਰਫ ਭੱਜਾ ਫਿਰਦਾ ਹੈ ਇਸੀ ਤਰ੍ਹਾਂ ਲੋਭੀ ਪੁਰਸ਼ ਜਰਾ ਭੀ ਵਿਚਾਰ ਨਹੀਂ ਕਰਦਾ ਅਤੇ ਮੰਦਾ ਚੰਗਾ ਖਾਂਦਾ ਫਿਰਦਾ ਹੈ। ਕਾਮ ਕ੍ਰੋਧ ਆਦਿਕ ਵਿੱਚ ਮਸਤ ਹੋ ਕੇ ਆਵਾਗੁਨ ਦੇ ਚੱਕਰ ਵਿੱਚ ਪਿਆ ਫਿਰਦਾ ਹੈ, ਇਸ ਸੰਸਾਰ ਵਿੱਚ ਮਾਇਆ ਦਾ ਜਾਲ ਵਿਛਿਆ ਹੋਇਆ ਹੈ, ਉਸ ਵਿੱਚ ਲੋਭ ਦਾ ਗ੍ਰਸਿਆ ਹੋਇਆ ਇਹ ਜੀਵ ਰੂਪੀ ਪੰਖੀ ਫਸ ਗਿਆ ਹੈ ਅਤੇ ਉਸ ਵਿੱਚ ਨਿਕਲ ਨਹੀਂ ਸਕਦਾ ਹੈ, ਜਿਸਨੇ ਉਸ ਨੂੰ ਪੈਦਾ ਕੀਤਾ ਹੈ, ਉਸਨੂੰ ਤਾਂ ਜਾਨਦਾ ਨਹੀਂ ਹੈ ਇਸ ਵਾਸਤੇ ਜਨਮ ਜਨਮਾਂਤਰਾਂ ਵਿੱਚ ਭਉਂਦਾ ਫਿਰਦਾ ਹੈ, ਇਸ ਸੰਸਾਰ ਦੇ ਜੀਵ ਕਈ ਤਰ੍ਹਾਂ ਦੇ ਬੰਧਨਾਂ ਵਿੱਚ ਫਸੇ ਹੋਏ ਹਨ ਓਹੀ ਮਹਾਤਮਾਂ ਲੋਗ ਬਚਕੇ ਰਹਿੰਦਾ ਹੈ ਜਿਸਨੂੰ ਪ੍ਰਮਾਤਮਾ ਸਰਬ ਸ਼ਕਤੀ ਮਾਨ ਅਤੇ ਬੇਅੰਤ ਰਖਦਾ ਹੈ, ਸੋ ਪਰਮਾਤਮਾ ਦੇ ਪਿਆਰਿਆਂ ਦਾ ਪਰਮਾਤਮਾ ਦੀ ਪ੍ਰੀਤੀ ਕਰਕੇ ਉਧਾਰ ਹੁੰਦਾ ਹੈ। ਗੁਰੂ ਮਹਾਰਾਜ ਜੀ ਫਰਮਾਉਂਦੇ ਹਨ ਕਿ ਅਜਿਹੇ ਪਰਮਾਤਮਾ ਦੇ ਪਿਆਰਿਆਂ ਪਰ ਵਾਰ ਵਾਰ ਬਲਿਹਾਰ ਜਾਣਾ ਚਾਹੀਦਾ ਹੈ।

*ਕਿਆ ਇਸ ਪਵਿਤ੍ਰ ਸ਼ਬਦ ਦੇ ਵਿਚਾਰਨ ਵਾਲੇ ਭਾਈ ਸੰਸਾਰਕ ਬੰਧਨਾਂ ਵਿੱਚ ਫੱਸਕੇ ਅਕਾਲ ਪੁਰਖ ਨੂੰ ਭੁਲ ਜਾਨਗੇ?*

**ਚਲਦਾ**

—0— *98159-85559*

# ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ



*ਬਲਬੀਰ ਸਿੰਘ ਬੇਲੀ*

ਆਪ ਜੀ ਦਾ ਜਨਮ 7 ਜੁਲਾਈ ਸੰਨ 1656 ਈ: ਨੂੰ ਸ੍ਰੀ ਗੁਰੂ ਹਰਿਰਾਇ ਜੀ ਦੇ ਗ੍ਰਹਿ ਮਾਤਾ ਕ੍ਰਿਸ਼ਨ ਕੌਰ ਦੀ ਕੁੱਖ ਤੋਂ ਸੀਸ ਮਹਿਲ ਵਿੱਚ ਕੀਰਤਪੁਰ ਸਾਹਿਬ ਵਿਖੇ ਹੋਇਆ ਸੀ। ਉਹ ਸ਼ਕਲ ਦੇ ਸੁੰਦਰ, ਮਿੱਠ ਬੋਲੜੇ ਧੀਰਜ ਅਤੇ ਸਾਊ ਸੁਭਾਅ ਦੇ ਮਾਲਕ ਸਨ। ਉਨ੍ਹਾਂ ਦੀ ਪ੍ਰਭਾਵਸ਼ਾਲੀ ਸ਼ਖਸ਼ੀਅਤ ਵੇਖ ਕੇ ਹਰ ਕੋਈ ਖਿੱਚਿਆ ਆਉਂਦਾ ਸੀ। ਗੁਰਬਾਣੀ ਦਾ ਪਾਠ ਬੜੇ ਪ੍ਰੇਮ ਨਾਲ ਸੁਣਦੇ ਅਤੇ ਖੁਦ ਵੀ ਮਿੱਠੀ ਆਵਾਜ਼ ਤੇ ਸੁਰਤਾਲ ਵਿੱਚ ਪਾਠ ਕਰਦੇ ਕਿ ਨਿਰੇ ਸਰੋਤੇ ਮੁਗਧ ਨਾ ਹੁੰਦੇ ਸਗੋਂ ਕਾਸਟ ਵੀ ਹਰੇ ਹੋ ਜਾਂਦੇ। ਭਗਤੀ ਵਿਚ ਲੀਨ ਹੋਏ ਸੂਈ ਦੀ ਚੁਭਣ ਦੀ ਮਹਿਸੂਸ ਨਹੀਂ ਕਰਦੇ ਸਨ।

7 ਅਕਤੂਬਰ ਸੰਨ 1661 ਈ: ਨੂੰ ਗੁਰਗੱਦੀ ਉੱਤੇ ਬਿਰਾਜਮਾਨ ਹੋਏ। ਉਸ ਸਮੇਂ ਉਨ੍ਹਾਂ ਦੀ ਉਮਰ ਕੇਵਲ ਪੰਜ ਸਾਲ ਤਿੰਨ ਮਹੀਨੇ ਸੀ। ਇਕ ਬਾਲਕ ਵੀ ਗਿਆਨ ਬੁੱਧੀ, ਦਿਬ ਦ੍ਰਿਸ਼ਟ, ਪ੍ਰਮਾਤਮਿਕ ਸੂਝਬੂਝ, ਅਧਿਆਤਮਿਕ ਭਗਤੀ ਸ਼ਕਤੀ ਦਾ ਮਾਲਕ ਹੋ ਸਕਦਾ ਹੈ, ਇਸ ਬਾਰੇ ਸੂਝਵਾਨ ਕਵੀ ਲਿਖਦਾ ਹੈ:

*"ਸਿੱਖ ਧਰਮ ਨੇ ਸਿੱਧ ਕੀਤਾ ਏ,*
*ਬਾਲ ਗੁਰੂ ਵੀ ਹੋ ਸਕਦੈ।*
*ਜਿਹੜਾ ਨ੍ਹੇਰੇ ਹਿਰਦਿਆਂ ਅੰਦਰ,*
*ਕਰ ਗਿਆਨ ਦੀ ਲੋਅ ਸਕਦਾ।*
*ਤਾਂਈਓ ਸਤਵੇਂ ਨਾਨਕ ਜੋ ਸਨ,*
*ਜਾਨਣਹਾਰ ਸ੍ਰਿਸ਼ਟੀ ਦੇ।*
*ਜਾਣੂ ਸਨ ਉਹ ਹਰਿਕ੍ਰਿਸ਼ਨ ਦੀ,*
*ਦੀਰਘ ਦਿਬ ਦ੍ਰਿਸ਼ਟੀ ਦੇ।...*
*ਉਨ੍ਹਾਂ ਆਪਣੇ ਨਿਕੇ ਪੁੱਤਰ, ਪੰਜ ਸਾਲ ਦੇ ਬਾਲਕ ਨੂੰ।*
*ਗੁਰੂ ਬਣਾਕੇ ਗੱਦੀ ਦਿੱਤੀ, ਅਸਲੀ ਵਾਰਸ ਮਾਲਕ ਨੂੰ।*
*(ਕ੍ਰਿਤ ਦਾਨ ਸਿੰਘ 'ਕੋਮਲ')*

ਜਦੋਂ ਗੁਰਗੱਦੀ ਛੋਟੇ ਭਰਾ ਨੂੰ ਮਿਲ ਗਈ ਤਾਂ ਰਾਮਰਾਇ ਨੇ ਭ੍ਰਿਸ਼ਟ ਮਸੰਦਾਂ ਨੂੰ ਖਰੀਦਿਆਂ, ਜਿਨ੍ਹਾਂ ਨੇ ਪ੍ਰਚਾਰ ਕੀਤਾ, "ਆਤਮਿਕ ਅਤੇ ਜਗਤ ਸ਼ਕਤੀਆਂ ਦਾ ਮਾਲਕ ਰਾਮਰਾਇ ਹੈ।" ਪਰ ਸਿੱਖਾਂ ਨੇ ਉਨ੍ਹਾਂ ਨੂੰ ਮੂੰਹ ਨਾ ਲਾਇਆ ਅਤੇ ਅੱਗੋਂ ਜਵਾਬ ਦਿੱਤਾ "ਉਹ ਵੀ ਗੁਰੂ ਦਾਤਾ ਹੈ ਜਿਸਨੂੰ ਗੁਰੂ ਹਰਿਰਾਇ ਜੀ ਥਾਪ ਗਏ ਹਨ। ਫਿਰ ਉਸ ਨੇ ਔਰੰਗਜੇਬ ਨੂੰ ਅਰਜ਼ੀ ਦਿੱਤੀ "ਮੇਰਾ ਤੁਹਾਡੇ ਨਾਲ ਮੇਲ ਵੱਧਣ ਕਰਕੇ, ਮੈਨੂੰ ਗੁਰਗੱਦੀ ਨਹੀਂ ਮਿਲੀ, ਜਿਸ ਉੱਤੇ ਮੇਰਾ ਹੱਕ ਸੀ ਇਸ ਲਈ ਮੇਰੀ ਮਦਦ ਕੀਤੀ ਜਾਵੇ।" ਬਾਦਸ਼ਾਹ ਨੇ ਸਿੱਖਾਂ ਦੀ ਗੁਰੂ ਪ੍ਰਤੀ ਸ਼ਰਧਾ ਬਾਰੇ ਸੁਣਿਆ ਸੀ, ਉਸ ਨੇ ਚੁੱਪ ਰਹਿਣਾ ਠੀਕ ਸਮਝਕੇ ਕਿਸੇ ਉਚਿਤ ਸਮੇਂ ਕਾਰਵਾਈ ਕਰਨ ਦਾ ਭਰੋਸਾ ਦੇ ਕੇ, ਰਾਮਰਾਇ ਨੂੰ ਪਹਾੜੀ ਇਲਾਕਿਆਂ ਦੀ ਜਗੀਰ ਦੇ ਦਿੱਤੀ।

ਜਾਤ ਅਭਿਮਾਨੀਆਂ (ਬ੍ਰਾਹਮਣਾਂ ਅਤੇ ਖੱਤਰੀਆਂ) ਨੂੰ ਅਸਰ ਰਸੂਖ (ਜੋ ਸਿੱਖ ਮਤ ਦੇ ਪ੍ਰਚਾਰ ਨਾਲ ਘੱਟ ਰਿਹਾ ਸੀ) ਵੱਧਣ ਦੇ ਲੱਲ ਨਜ਼ਰ ਆਏ ਕਿਉਂਕਿ ਉਨ੍ਹਾਂ ਦਾ ਖਿਆਲ ਸੀ ਕਿ ਬਾਲ ਗੁਰੂ ਵਿੱਚ ਕੋਈ ਆਤਮਿਕ ਸ਼ਕਤੀ ਨਹੀਂ ਹੋਈ।

ਸੋ ਉਨ੍ਹਾਂ ਨੇ ਰੋਗੀ ਦੁਖੀਆਂ ਨੂੰ ਕਹਿ ਦੇਣਾ, "ਜਾਉ ਗੁਰੂ ਨਾਨਕ ਦੇ ਘਰ, ਉਹ ਇਕੋ ਨਜ਼ਰ ਨਾਲ ਅਰੋਗ ਕਰ ਦਿੰਦੇ ਹਨ। ਬਿਪਰਾਂ ਦਾ ਸਿਖਾਇਆ ਹੋਇਆ ਇਕ ਕੋਹੜੀ ਆਪਦੇ ਰਸਤੇ ਵਿੱਚ ਡਿੱਗਕੇ ਦੇਹ ਅਰੋਗਤਾ ਦੀ ਅਰਦਾਸ ਕਰਨ ਲੱਗਾ ਤਾਂ ਉਸਨੂੰ ਇਕ ਰੁਮਾਲ ਦੇ ਕੇ ਕਿਹਾ, "ਇਸ ਨੂੰ ਸਰੀਰ ਤੇ ਫੇਰਿਆ ਕਰੋ।" ਉਹ ਕੋਹੜੀ ਤੰਦਰੁਸਤ ਹੋ ਗਿਆ, ਬ੍ਰਾਹਮਣਾਂ ਦੇ ਮੂੰਹ ਦੀ ਖਾਧੀ ਇਸ ਤਰ੍ਹਾਂ ਗੁਰੂ ਘਰ ਦਾ ਜੱਸ ਚਾਰੇ ਪਾਸੇ ਫੈਲ ਗਿਆ:-

ਬਚਪਨ ਵਿੱਚ ਹੀ ਹਰਕ੍ਰਿਸ਼ਨ ਦੇ ਕੌਤਕ ਵੱਡਿਆਂ ਵਾਲੇ ਸਨ।
ਦੂਰੋਂ ਨੇੜਿਓਂ ਕੁਝ ਸ਼ਰਧਾਲੂ ਜੁੜਦੇ ਆਣ ਦੁਆਲੇ ਸਨ।
ਜਿਸਨੇ ਆ ਕੇ ਦਰਸ਼ਨ ਕੀਤੇ ਉਹਦੇ ਦੁਖੜੇ ਦੂਰ ਹੋਏ।
ਵੱਧ ਗਈ ਸ਼ਰਧਾ ਹੋਈ ਮਾਨਤਾ ਵੱਧਿਆ ਸਿੱਖੀ ਘੇਰਾ ਸੀ।
ਛੋਟੀ ਉਮਰੇ ਅੱਠਵੇਂ ਗੁਰੂ ਦਾ, ਫੈਲਿਆ ਜੱਸ ਬਥੇਰਾ ਸੀ।
*(ਕ੍ਰਿਤ ਦਾਨ ਸਿੰਘ 'ਕੋਮਲ')*

ਔਰੰਗਜੇਬ ਦੇਹ ਅਰੋਗਤਾ ਲਈ ਦਿੱਲੀਓਂ ਕਸ਼ਮੀਰ ਜਾਂਦਾ ਤਿੰਨ ਮਹੀਨੇ ਲਾਹੌਰ ਪੰਜਾਬ ਦੇ ਰਾਜਸੀ ਹਾਲਾਤਾਂ ਨੂੰ ਜਾਨਣ ਲਈ ਰਹਿ ਗਿਆ। ਇਥੇ ਰਹਿ ਕੇ ਉਸਨੂੰ ਸਿੱਖ ਧਰਮ ਦੀ ਵੱਧਦੀ ਹੋਈ ਤਾਕਤ ਦਾ ਅੰਦਾਜ਼ਾ ਹੋ ਗਿਆ ਸੀ। ਜਨਵਰੀ ਸੰਨ 1664 ਈ: ਨੂੰ ਦਿੱਲੀ ਆਉਂਦਿਆਂ ਹੀ ਉਸ ਨੇ ਮਿਰਜਾ ਰਾਜਾ ਜੈ ਸਿੰਘ ਨੂੰ ਹੁਕਮ ਕੀਤਾ ਕਿ ਗੁਰੂ ਸਾਹਿਬ ਨੂੰ ਦਿੱਲੀ ਬੁਲਾਇਆ ਜਾਵੇ। ਉਸ ਨੇ ਆਪਣੇ ਦੀਵਾਨ ਪਰਸ ਰਾਮ ਰਾਹੀਂ, ਆਪ ਨੂੰ ਦਿੱਲੀ ਆਉਣ ਲਈ ਪ੍ਰੇਮ ਸਹਿਤ ਸੱਦਾ ਦਿੱਤਾ।

ਭਾਈ ਭਗਤਾ ਤੇ ਹੋਰ ਸਿਆਣੇ ਸਿੱਖਾਂ ਨੂੰ ਕੀਰਤਪੁਰ ਦੀ ਸਾਂਭ ਸੰਭਾਲ ਦੀ ਜ਼ਿੰਮੇਵਾਰੀ ਸੌਂਪਕੇ, ਦਿੱਲੀ ਵੱਲ ਰਵਾਨਾ ਹੋ ਪਏ। ਪਹਿਲਾ ਪੜਾਅ ਪੰਜੋਖਰਾ ਵਿਖੇ ਕੀਤਾ। ਇਥੇ ਇੱਕ ਅਹੰਕਾਰੀ ਪੰਡਿਤ ਲਾਲ ਚੰਦ (ਮਹਾਨ ਕੋਸ਼ ਅਨੁਸਾਰ ਕਿਸਨ ਚੰਦ):-

*"ਆਖਣ ਲੱਗਾ ਸ਼੍ਰੀ ਕ੍ਰਿਸ਼ਨ ਨੇ*
*ਗੀਤਾ ਆਪ ਉਚਾਰੀ ਸੀ।*
*ਦੁਆਪਰ ਦਾ ਉਹ ਕ੍ਰਿਸ਼ਨ ਮੁਰਾਰੀ,*
*ਜਿਸਨੇ ਦੁਨੀਆਂ ਤਾਰੀ ਸੀ।*
*ਨਾਮ ਕ੍ਰਿਸ਼ਨ ਭਗਵਾਨ ਤੋਂ ਉਚਾ*
*ਜਿਸਨੇ ਨਾਮ ਰਖਾਇਆ ਏ।*
*ਬਾਲ ਰੂਪ ਵਿੱਚ ਗੁਰੂ ਹੋਣ ਦਾ*
*ਡੰਕਾ ਖ਼ੂਬ ਵਜਾਇਆ ਹੈ।*
*ਅੱਜ ਉਹ ਕ੍ਰਿਸ਼ਨ ਦੀ ਗੀਤਾ ਦੇ ਹੀ,*
*ਕਰਕੇ ਅਰਥ ਵਿਖਾ ਦੇਵੇ।*
*ਜੇ ਉਹ ਸੱਚਮੁਖ ਗੁਰੂ ਹੈ ਪੂਰਾ,*
*ਗਿਆਨ ਦਾ ਮੀਂਹ ਵਰਾ ਦੇਵੇ।*
*(ਕ੍ਰਿਤ ਦਾਨ ਸਿੰਘ 'ਕੋਮਲ')*

ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਨੇ ਉਸ ਪੰਡਿਤ ਨੂੰ ਕਿਹਾ:-

*"ਪੰਡਿਤ ਜੀ ! ਜੇ ਸਾਡੀ ਮੰਨੋ*
*ਤੁਸਾਂ ਨੂੰ ਨੇਕ ਸਲਾਹ ਦੇਵਾਂ।*
*ਮਨ ਮਰਜ਼ੀ ਦਾ ਬੰਦਾ ਲਿਆਉ।*
*ਗੀਤਾ ਦੇ ਅਰਥ ਕਰਾ ਦੇਵਾਂ।*
*(ਕ੍ਰਿਤ ਦਾਨ ਸਿੰਘ 'ਕੋਮਲ')*

ਪੰਡਿਤ ਨੇ ਛੱਜੂ ਨਾਮਕ ਝੀਵਰ (ਜੋ ਮੂਰਖ ਅਨਪੜ੍ਹ ਅਤੇ ਬੋਲ ਵੀ ਨਹੀਂ ਸਕਦਾ ਸੀ) ਨੂੰ ਲਿਆਂਦਾ, ਆਪ ਨੇ ਮਿਹਰ ਦੀ ਨਜ਼ਰ ਪਾਈ ਤੇ ਉਸ ਦੇ ਸਿਰ ਉੱਤੇ ਸੋਟੀ ਰੱਖ ਦਿੱਤੀ ਅਤੇ ਫਿਰ:-

*ਛੱਜੂ ਹੁਰਾਂ ਗੀਤਾ ਪੜ੍ਹ ਕੇ ਹਰ ਇਕ ਅਰਥ ਸੁਣਾ ਦਿੱਤਾ।*
*ਲਾਲੂ ਪੰਡਿਤ ਹੁਰਾਂ ਨੂੰ ਉਸ ਚੱਕਰਾਂ ਦੇ ਵਿੱਚ ਪਾ ਦਿੱਤਾ*
*ਜੋ ਪੁਛਿਆ ਸੋ ਦੱਸਿਆ ਗੁੰਗੇ ਸ਼ਾਸ਼ਤਰ ਅਰਥ ਸੁਣਾਏ ਸੀ।*
*ਨਿਰਹੰਕਾਰ ਹੋ ਪੰਡਿਤ ਹੋਰੀਂ ਸਿੱਧੇ ਰਾਹ ਤੇ ਆਏ ਸੀ।*
*(ਕ੍ਰਿਤ ਦਾਨ ਸਿੰਘ 'ਕੋਮਲ')*

ਕੁਰਕਸ਼ੇਤਰ, ਥਾਨੇਸਰ ਅਤੇ ਪਾਨੀਪਤ ਤੋਂ ਹੁੰਦੇ ਹੋਏ ਦਿੱਲੀ ਪੁੱਜੇ ਅਤੇ ਮਿਰਜਾ ਰਾਜਾ ਜੈ ਸਿੰਘ ਦੇ ਮਹਿਲ ਵਿੱਚ ਠਹਿਰੇ (ਇਥੇ ਹੁਣ ਬੰਗਲਾ ਸਾਹਿਬ ਗੁਰਦੁਆਰਾ ਹੈ) ਇਥੇ ਉਸ ਦੀ ਰਾਣੀ ਨੂੰ ਪਛਾਣ ਕੇ ਸ਼ੰਕਾ ਦੂਰ ਕੀਤਾ। ਦੁਨੀਆਂ ਦੇ ਆਮ ਲੋਕ, ਬਾਦਸ਼ਾਹਾਂ ਦੇ ਮਿਲਾਪ ਨੂੰ ਤਰਸਦੇ ਹਨ। ਪਰ ਬਾਦਸ਼ਾਹ ਔਰੰਗਜ਼ੇਬ, ਆਪ ਜੀ ਦੇ ਦਰਸ਼ਨਾਂ ਨੂੰ ਤਰਸਦਾ ਰਿਹਾ ਮਿਰਜਾ ਰਾਜਾ ਜੈ ਸਿੰਘ ਦੇ ਲੱਖ ਯਤਨਾਂ ਦੇ ਬਾਵਜੂਦ ਵੀ ਉਹ ਬਾਦਸ਼ਾਹ ਨੂੰ ਮਿਲਣ ਲਈ ਰਾਜੀ ਨਾ ਹੋਏ

ਕਿਉਂਕਿ ਪਿਤਾ ਗੁਰੂ ਹਰਿਰਾਇ ਜੀ ਦਾ ਹੁਕਮ ਸੀ ਕਿ ਪਰਜਾ ਨੂੰ ਦੁੱਖ ਦੇਣ ਵਾਲੇ ਨਾਲ ਨਹੀਂ ਮਿਲਣਾ। ਔਰੰਗਜੇਬ ਦਾ ਪੁੱਤਰ ਮੁਅੱਜਮ ਸਾਹਿਜਾਦਾ ਆਪ ਨੂੰ ਮਿਲਿਆ ਤੇ ਗੱਲ ਕੀਤੀ ਤਾਂ ਜੁਆਬ ਦਿੱਤਾ, "ਇਹ ਪਿਤਾ ਪੁਰਖੀ ਮਾਲਕੀ ਨਹੀਂ, ਇਹ ਰੂਹਾਨੀ ਤਖਤ ਹੈ, ਸੰਸਾਰੀ ਬਾਦਸ਼ਾਹੀ ਨਹੀਂ। ਰਾਮਰਾਇ ਨੇ ਧੁਰ ਕੀ ਬਾਣੀ ਸੰਸਾਰੀ ਬਾਦਸ਼ਾਹ ਦੀ ਖੁਸ਼ੀ ਪ੍ਰਾਪਤ ਕਰਨ ਲਈ ਬਦਲ ਦਿੱਤੀ ਸੀ ਇਸ ਲਈ ਉਹ ਗੁਰੂ ਗੱਦੀ ਦਾ ਅਧਿਕਾਰ ਗੁਆ ਬੈਠਾ ਹੈ, ਉਸ ਨਾਲ ਕੋਈ ਬੇਇਨਸਾਫੀ ਨਹੀਂ ਹੋਈ।" ਇਸ ਦਾ ਔਰੰਗਜ਼ੇਬ ਅਹਿਸਾਸ ਨੂੰ ਵੀ ਹੋ ਗਿਆ ਸੀ।

ਉਨ੍ਹੀਂ ਦਿਨੀਂ ਦਿੱਲੀ ਵਿੱਚ ਹੈਜਾ ਅਤੇ ਚੇਚਕ ਰੋਗ ਫੈਲਿਆ ਹੋਇਆ ਸੀ ਜਿਸ ਨਾਲ ਹਜ਼ਾਰਾਂ ਲੋਕ ਮਰ ਰਹੇ ਸਨ। ਆਪ ਨੇ ਗਲੀ ਮਹੱਲਿਆਂ ਵਿੱਚ ਜਾ ਕੇ ਦੁਖੀਆਂ ਦੀ ਸੇਵਾ ਕੀਤੀ, ਲਾਸ਼ਾਂ ਨੂੰ ਟਿਕਾਣੇ ਲਾਉਣ ਦਾ ਪ੍ਰਬੰਧ ਕੀਤਾ, ਦਸਵੰਧ ਦੀ ਰਕਮ ਵਿਚੋਂ ਲੋਕਾਂ ਦੀ ਮਾਇਕ ਸਹਾਇਤਾ ਕੀਤੀ, ਲੰਗਰ ਲਵਾਏ, ਦਵਾ ਦਾਰੂ ਦਾ ਪ੍ਰਬੰਧ ਕੀਤਾ ਅਤੇ ਕਈ ਰੋਗੀਆਂ ਨੂੰ ਕ੍ਰਿਪਾ ਦ੍ਰਿਸ਼ਟੀ ਨਾਲ ਠੀਕ ਕੀਤਾ। ਇੱਕ ਚੁੱਬਚਾ ਵੀ ਬਣਵਾਇਆ ਜਿਸ ਵਿਚੋਂ ਜਲ ਕੇ ਕੇ ਰੋਗੀ ਠੀਕ ਹੋਣ ਲੱਗੇ।

ਰਾਤ ਦਿਨ ਰੋਗੀਆਂ ਦੀ ਸੇਵਾ ਸੰਭਾਲ ਕਰਦਿਆਂ ਉਨ੍ਹਾਂ ਨੂੰ ਤੇਜ਼ ਬੁਖਾਰ ਹੋ ਗਿਆ ਅਤੇ ਸਰੀਰ ਉੱਤੇ ਚੇਚਕ ਦੇ ਲੱਛਣ ਦਿਖਾਈ ਦੇਣ ਲੱਗੇ। ਅੰਤ ਸਮਾਂ ਆਇਆ ਜਾਣ ਸੰਗਤਾਂ ਨੂੰ ਉਪਦੇਸ਼ ਦਿੱਤਾ, "ਸਤਿਨਾਮ ਦਾ ਸਿਮਰਨ ਕਰਦੇ ਰਹਿਣਾ, ਸੰਗਤ ਕਰਨੀ, ਸਦਾ ਨਿਮ੍ਰ ਭਾਵ ਵਿਚਰਨਾ।"(ਅਸਟਮ ਬਲਬੀਰਾ ਕ੍ਰਿਤ ਸਤਿਬੀਰ ਸਿੰਘ)

ਸਿੱਖ ਸੰਗਤਾਂ ਨੂ ਗੁਰਗੱਦੀ ਦੇ ਅਗਲੇ ਵਾਰਿਸ ਬਾਰੇ ਦੱਸਿਆ:-

*"ਬਾਬਾ ਬਸਹਿ ਜਿ ਗ੍ਰਾਮ ਬਕਾਲੇ।*
*ਬਨ ਗੁਰ ਸੰਗਤਿ ਸਕਲ ਸਮਾਲੇ।*

30 ਮਾਰਚ ਸੰਨ 1664 ਈ: ਨੂੰ ਜੋਤੀ ਜੋਤ ਸਮਾ ਗਏ। ਜਮਨਾ ਦੇ ਕਿਨਾਰੇ ਜਿੱਥੇ ਆਪ ਜੀ ਦਾ ਅੰਤ੍ਰਿਮ ਸੰਸਕਾਰ ਕੀਤਾ ਸੀ, ਉੱਥੇ ਹੁਣ ਬਾਲਾ ਸਾਹਿਬ ਗੁਰਦੁਆਰਾ ਹੈ। ਗੁਰੂ ਗੋਬਿੰਦ ਸਿੰਘ ਜੀ ਨੇ ਆਪ ਬਾਰੇ ਲਿਖਿਆ, "ਸ੍ਰੀ ਹਰਿਕ੍ਰਿਸ਼ਨ ਧਿਆਈਐ ਜਿਸ ਡਿੱਠੇ ਸਭਿ ਦੁਖਿ ਜਾਏ॥"

ਆਪ ਜੀ ਦੇ ਉਪਦੇਸ਼:-

1. ਸੰਗਤ ਵਿੱਚ ਕੀਰਤਪੁਰ ਆਏ ਜਸਵੰਤ ਰਾਇ ਨੂੰ ਚੋਰੀ ਕਰਨ ਤੋਂ ਵਰਜਿਆ।
2. ਗੇਂਦਾ ਮੱਲ ਨੂੰ ਜੂਆ ਖੇਡਣ ਤੇ ਸ਼ਰਾਬ ਕੱਢਣ ਤੋਂ ਰੋਕਿਆ।
3. ਪੰਚ ਨੰਦ ਚੰਦ ਨੂੰ ਵਿਭਚਾਰ ਕਰਨ ਤੋਂ ਹਟਾਇਆ।
4. ਬਸੰਤ੍ਰ ਬ੍ਰਾਹਮਣ ਨੂੰ ਜਾਤ ਪਾਤ ਦਾ ਕੋਹੜ ਦੂਰ ਕਰਨ ਲਈ ਪ੍ਰੇਰਿਆ।
5. ਰੋਪੜ ਦੇ ਰਾਜਾ ਰਾਮ ਨੂੰ ਜੰਮਦਿਆਂ ਦੀ ਕੁੜੀਆਂ ਮਾਰਨ ਤੋਂ ਰੋਕਿਆ ਤੇ ਸੰਗਤਾਂ ਨੂੰ ਹੁਕਮ ਕੀਤੇ, "ਕੁੜੀ ਮਾਰ ਨਾਲ ਨਹੀਂ ਵਰਤਣਾ।
6. ਜੰਜੀਆ ਨਾਮਕ ਵਿਅਕਤੀ ਨੂੰ ਦੱਸਿਆ ਕਿ ਜਦੋਂ ਤੱਕ ਤੰਬਾਕੂ ਸੇਵਨ ਦੀ ਭੈੜੀ ਇਲਤ ਤੋਂ ਛੁਟਕਾਰਾ ਨਹੀਂ ਪਾਉਂਦਾ, ਇਹ ਆਤਮਿਕ ਸ਼ਾਂਤੀ ਨਹੀਂ ਮਿਲ ਸਕੇਗੀ। "ਜਗਤ ਜੂਠ ਤੰਮਾਕੂ ਨਾ ਸੇਵ" ਦਾ ਪਹਿਲਾਂ ਹੁਕਮ ਗੁਰੂ ਹਰਕ੍ਰਿਸ਼ਨ ਸਾਹਿਬ ਜੀ ਨੇ ਹੀ ਦਿੱਤਾ ਸੀ। (ਅਸ਼ਟਮ ਬਲਬੀਰਾ)
7. ਉਨ੍ਹਾਂ ਨੇ ਕੇਸ ਰੱਖਣ, ਕੇਸਾਂ ਦਾ ਅਦਬ ਕਰਨ ਤੇ ਨਾ ਕਟਾਉਣ ਦੇ ਉਚੇਚੇ ਹੁਕਮ ਦਿੱਤੇ ਸਨ।
8. ਭਾਈ ਫਕੀਰੀਆ, ਭੋਲਾ, ਭੀਮਾ ਅਤੇ ਸੰਗਤਾਂ ਨੂੰ ਹੱਥੀਂ ਕਿਰਤ ਕਰਨ ਦਾ ਉਤਮ ਰਾਹ ਦੱਸਿਆ।
9. ਪੰਜਾਬੇ ਮਸੰਦ ਨੂੰ "ਗੁਰੂ ਗੋਲਕ ਬਿਖ ਸਮਾਨ ਜਾਣ" ਦਾ ਉਪਦੇਸ਼ ਦਿੱਤਾ।

ਗੁਰੂ ਹਰਕ੍ਰਿਸ਼ਨ ਸਾਹਿਬ ਜੀ ਦੇ ਆਪਣੇ ਵੇਲੇ, ਸਿੱਖਾਂ ਨੂੰ ਦਿੱਤੇ ਉਪਰੋਕਤ ਉਪਦੇਸ਼ ਹੁਣ ਵੀ ਮਾਰਗ ਦਰਸ਼ਨ ਕਰਦੇ ਹਨ। ਸੋ ਗੁਰੂ ਸਾਹਿਬਾਨਾਂ ਦੇ ਜਨਮ ਦਿਹਾੜੇ ਮਨਾਉਣ ਦਾ ਤਦੋਂ ਹੀ ਸਹੀ ਰੂਪ ਵਿੱਚ ਲਾਭ ਸਮਝਿਆ ਜਾ ਸਕਦਾ ਹੈ ਜੇਕਰ ਅਸੀਂ ਇਨ੍ਹਾਂ ਉਪਦੇਸ਼ਾਂ ਨੂੰ ਆਪਣੀ ਜਿੰਦਗੀ ਵਿੱਚ ਅਪਣਾਈਏ।

*7696357646*

----- 0 -----

# ਮੱਤ ਦਾ ਰਾਖਾ ਜਾਂ ਮੱਤ ਪਤ ਦਾ ਰਾਖਾ ਆਪ ਵਾਹਿਗੁਰੂ?

*ਗੁਰਦਿਆਲ ਸਿੰਘ*

ਅਰਦਾਸ ਸਿੱਖ ਧਰਮ ਦਾ ਇੱਕ ਅਭਿੰਨ ਅੰਗ ਹੈ। ਸਿੱਖ ਦਾ ਜੀਵਨ ਅਧਾਰ ਅਰਦਾਸ ਹੈ। ਸਿੱਖ ਹਰ ਸਮੇਂ ਅਕਾਲ ਪੁਰਖ ਅੱਗੇ ਅਰਜੋਈ ਅਰਦਾਸੇ ਕਰਦਾ ਹੈ ਕਿ "ਤੂ ਪਿਰੁ ਗੁਣਵੰਤਾ ਹਉ ਅਉਗੁਣਿਆਰਾ॥ ਮੈ ਨਿਰਗੁਣ ਬਖਸਿ ਨਾਨਕੁ ਵੇਚਾਰਾ॥ ... ਪੰਨਾ 561 ਕਰ ਜੋੜਿ ਨਾਨਕੁ ਕਰੈ ਅਰਦਾਸਿ ਮੋਹਿ ਸੰਤਹ ਟਹਲ ਦੀਜੈ॥ ....ਅੰਗ 392। ਦੇਖਿਆ ਜਾਏ ਸਤਿਗੁਰੂ ਗ੍ਰੰਥ ਸਾਹਿਬ ਜੀ ਦੀ ਸਮੁਚੀ ਬਾਣੀ ਇੱਕ ਤਰ੍ਹਾਂ ਨਾਲ ਅਰਜੋਈ, ਅਰਦਾਸ ਜਾਂ ਬੇਨਤੀ ਨਾਮਾ ਦੀ ਹੀ ਪ੍ਰਤੀਕ ਹੈ। ਹਰ ਸਿੱਖ ਘੱਟੋ ਘੱਟ ਦਿਨ ਵਿੱਚ ਦੋ ਵਾਰ ਅਰਦਾਸ ਤਾਂ ਕਰਦਾ ਹੀ ਹੈ, ਇੱਕ ਵਾਰ ਸਵੇਰੇ ਨਿਤਨੇਮ ਦੇ ਪਾਠ ਤੋਂ ਬਾਅਦ ਅਤੇ ਦੂਸਰੀ ਵਾਰ ਸ਼ਾਮ ਨੂੰ ਸੋਦਰ ਦੇ ਪਾਠ ਤੋਂ ਬਾਅਦ।

ਸਿੱਖ ਧਰਮ ਦੀ ਅਰਦਾਸ ਦਾ ਮੂਲ ਕਥਨ ਖਾਲਸਾ ਪੰਥ ਵਲੋਂ ਮੁਕੱਰਰ ਕਰ ਦਿੱਤਾ ਗਿਆ ਹੈ ਜੋ ਕਿ ਪੰਥ ਪ੍ਰਵਾਨਿਤ ਤੇ ਸ੍ਰੀ ਅਕਾਲ ਤਖਤ ਸਾਹਿਬ ਵਲੋਂ ਮਨਜ਼ੂਰ ਸੁਧਾ ਰਹਿਤ ਮਰਯਾਦਾ ਅੰਦਰ ਉਲੇਖ (Mention) ਕਰ ਦਿੱਤਾ ਗਿਆ ਹੈ। ਇਸ ਅਰਦਾਸ ਦੀ ਸ਼ੁਰੂਆਤ ਸਭ ਤੋਂ ਪਹਿਲੇ ਆਪਣੇ ਇਸ਼ਟ ਅਕਾਲ ਪੁਰਖ ਵਾਹਿਗੁਰੂ ਦਾ ਮੰਗਲਾਚਰਨ ਤੋਂ ਹੁੰਦੀ ਹੈ, ਫਿਰ ਗੁਰੂ ਸਾਹਿਬਾਨ ਦਾ ਅਭਿਨੰਦਨ, ਸਿੱਖ ਚਾਲ ਚਲਨ (ਸੁਭਾਅ), ਸੰਖੇਪ ਵਿੱਚ ਸਿੱਖ ਇਤਿਹਾਸ ਅਤੇ ਫਿਰ ਸਿੱਖ ਸੰਸਥਾਵਾਂ (Institutions), ਜਿੱਥੇ ਸਿੱਖੀ ਉਪਜਦੀ ਹੈ ਤੇ ਸਿੱਖ ਘੜੇ ਜਾਂਦੇ ਹਨ, ਨੂੰ ਯਾਦ ਕੀਤਾ ਜਾਂਦਾ ਹੈ। ਇਨ੍ਹਾਂ ਤੋਂ ਬਾਅਦ ਅਰਦਾਸ ਸ਼ੁਰੂ ਹੁੰਦੀ ਹੈ ਜੋ ਕਿ ਕੋਈ ਵੀ ਸਿੱਖ ਸਮੂਹ ਖਾਲਸਾ ਜੀ ਦੇ ਪ੍ਰਤਿਨਿਧ ਵਜੋਂ ਕਰਦਾ ਹੈ। ਇਸ ਵਿੱਚ ਅਠਾਰਾਂ, ਉੱਨੀ ਮੰਗਾਂ ਸਿਲਸਿਲੇ ਵਾਰ ਮੰਗੀਆਂ ਗਈਆਂ ਹਨ। ਜਿਨ੍ਹਾਂ ਵਿਚੋਂ ਇਕ ਮੰਗ ਹੈ 'ਸਿੱਖਾਂ ਦਾ ਮਨ ਨੀਵਾ, ਮੱਤ ਉੱਚੀ, ਮੱਤ ਦਾ ਰਾਖਾ ਆਪ ਵਾਹਿਗੁਰੂ'। ਇਸ ਮੰਗ ਦਾ ਸਪਸ਼ੱਟ ਭਾਵ ਹੈ ਕਿ ਜੋ ਮਨ ਅਹੰ ਤੇ ਹਉਂ ਦੋ ਕਮਜ਼ੋਰੀਆ ਦਾ ਸ਼ਿਕਾਰ ਹੈ ਅਤੇ ਜੋ ਸਮਾਂ ਪਾ ਕੇ ਅਹੰਕਾਰ ਦਾ ਰੂਪ ਧਾਰਨ ਕਰ ਲੈਂਦੀਆਂ ਹਨ। ਅਹੰਕਾਰਿਆ ਹੋਇਆ ਮਨ ਨਾ ਕਿਸੇ ਦੀ ਸੁਣਦਾ ਹੈ, ਨਾ ਹੀ ਕਿਸੇ ਦੀ ਮੰਨਦਾ ਹੈ। ਮਸਤ ਹਾਥੀ ਦੀ ਤਰ੍ਹਾਂ ਸਭ ਨੂੰ ਲਤਾੜਦਾ ਹੋਇਆ ਚਲਿਆ ਜਾਂਦਾ ਹੈ। ਐਸਾ ਅਹੰਕਾਰੀ ਮਨ ਨੂੰ ਕਾਬੂ ਕਰਨ ਲਈ ਗੁਰੂ ਦੇ ਗਿਆਨ ਰੂਪੀ ਅੰਕੁਸ ਦੀ ਲੋੜ ਹੁੰਦੀ ਹੈ। ਗੁਰੂ ਦਾ ਗਿਆਨ ਹੀ ਇਸ ਅਹੰਕਾਰੀ ਮਨ ਨੂੰ ਕਾਬੂ ਕਰਕੇ ਅਹੰ ਤੇ ਹਉਂ ਤੋਂ ਛੁਟਕਾਰਾ ਦਿਲਵਾ ਸਕਦਾ ਹੈ। ਗੁਰੂ ਦੇ ਗਿਆਨ ਨਾਲ ਸੋਧਿਆ ਹੋਇਆ ਮਨ ਨੀਵਾਂ ਹੋ ਕੇ ਚਲਦਾ ਹੈ। 'ਮਨੁ ਮੈ ਮਤੁ ਮੈਗਲ ਮਿਕਦਾਰਾ॥ ਗੁਰੁ ਅੰਕਸੁ ਮਾਰਿ ਜੀਵਾਲਣਹਾਰਾ॥' ਅੰਗ 665 ਜਿੱਥੇ ਪਹਿਲਾਂ ਆਮ ਲੋਕਾਈ ਉੱਪਰ ਧੋਂਸ ਤੇ ਹੈਂਕੜਬਾਜੀ ਜਮਾਂਦਾ ਸੀ ਤੇ ਆਮ ਲੋਕਾਂ ਨੂੰ ਦੁੱਖ ਪਹੁੰਚਾਉਣ ਦਾ ਕਾਰਨ ਬਣਦਾ ਸੀ, ਹੁਣ ਲੋਕ ਭਲਾਈ-ਸੇਵਾ ਦੇ ਰਸਤੇ ਚਲ ਪੈਂਦਾ ਹੈ। ਆਪਾ ਭਾਵ, ਖੁਦਗਰਜ਼ੀ ਜਾਂ ਸਵਾਰਥ ਦਾ ਤਿਆਗ ਕਰਕੇ ਸੇਵਾ ਸਿਮਰਨ ਦੀ ਗੱਲ ਸੋਚਦਾ ਹੈ। ਪਰ ਇਹ ਸਭ ਹੋਇਆ ਜਦੋਂ ਗੁਰੂ ਗਿਆਨ ਦਾ ਹਥੌੜਾ ਇਸ ਅਹੰਕਾਰੇ ਹੋਇ ਮਨ ਉੱਤੇ ਚਲਿਆ ਅਤੇ ਗੁਰੂ ਦੀ ਮਤ ਨੂੰ ਅਪਣਾ ਕੇ ਸੁਰਾਂ ਸਿਧਾ ਦੀ ਸੁਧ ਦਾ ਧਾਰਨੀ ਹੋ ਗਿਆ। 'ਕਬੀਰ ਸਤਿਗੁਰ ਸੂਰਮੇ ਬਾਹਿਆ ਬਾਨ ਜੁ ਏਕੁ॥ ਲਾਗਤ ਹੀ ਭੁਇ ਗਿਰਿ ਪਰਿਆ ਪਰਾ ਕਰੇਜੇ ਛੇਕੁ॥ ........ ਅੰਗ 1374

'ਮਨ ਨੀਵਾਂ ਮੱਤ ਉੱਚੀ' ਦਾ ਸਿਧਾ ਜਿਹਾ ਅਰਥ ਹੈ ਕਿ ਗੁਰੂ-ਗਿਆਨ ਰਾਹੀਂ ਸੋਧਿਆ ਮਨ ਹੁਣ ਅਹੰਕਾਰ ਦੀ ਜਗ੍ਹਾਂ ਨੀਵਾਂ ਹੋ ਕੇ ਚੱਲਣ ਲਗ ਪਿਆ। ਜਿਸ ਦਾ ਨਤੀਜਾ ਹੋਇਆ ਕਿ ਐਸੇ ਜਗਿਆਸੂ ਸਿੱਖ ਨੇ ਗੁਰੂ ਦੀ ਮੱਤ ਨੂੰ ਗ੍ਰਹਿਣ ਕਰ ਲਿਆ ਅਤੇ ਗੁਰੂ ਦੀ ਦਿੱਤੀ ਮੱਤ ਨੇ ਉੱਚੀ ਸੂਰਤ ਪਰਧਾਨ ਕਰ ਦਿੱਤੀ। ਸੋ ਜਗਿਆਸੂ ਸਿੱਖ ਅਰਜੋਈ ਕਰ ਰਿਹਾ ਹੈ ਕਿ ਹੇ ਵਾਹਿਗੁਰੂ ਜੀਉ ! ਇਹ ਮਨ ਦੀ ਨਿਮਰਤਾ ਤੇ ਉੱਚੀ ਸੁਰਤ ਮੱਤ ਜੋ ਤੁਸਾਂ ਦੇ ਗਿਆਨ ਸਦਕਾ ਬਖਸ਼ਸ਼ ਹੋਈ ਹੋਈ ਹੈ ਇਸ ਨੂੰ ਬਰਕਰਾਰ ਰੱਖਣ ਲਈ ਤੁਸੀਂ ਹੀ ਬਖਸ਼ਸ ਕਰਨੀ ਹੈ ਤਾਂ ਕਿ ਮੇਰੀ ਇਹ ਉੱਚੀ ਮੱਤ ਸਦਾ ਕਾਇਮ ਰਹੇ ਅਤੇ ਮੈਂ ਇਸ ਅਨੁਸਾਰ ਚਲ ਸਕਾਂ।

ਦਸੋ ! ਕਿ 'ਮਨ ਨੀਵਾਂ ਮੱਤ ਉੱਚੀ' ਸ਼ਬਦਾਂ ਅੰਦਰ 'ਪਤ' ਦੇ ਲਫਜ਼ ਸ਼ਾਮਲ ਕਰਨ ਦੀ ਕੀ ਜ਼ਰੂਰਤ ਪੈ ਗਈ? ਉੱਪਰ ਬਿਆਨ ਕੀਤੇ ਅਰਥਾਂ ਅਨੁਸਾਰ ਇਹ ਲਫਜ਼ ਇੱਥੇ ਢੁਕਦਾ ਵੀ ਨਹੀਂ ਹੈ।

ਵੈਸੇ ਦੇਖਿਆ ਜਾਏ 'ਪਤ ਦਾ ਰਾਖਾ' ਵਾਲੀ ਗੱਲ, ਜਦੋਂ ਅਸੀਂ 'ਬਿਰਦ ਕੀ ਪੈਜ' ਕਹਿੰਦੇ ਹਾਂ ਤਾਂ ਆ ਜਾਂਦੀ ਹੈ। ਬਿਰਦ ਦਾ ਅਰਥ ਹੁੰਦਾ ਹੈ ਜੋ ਕਾਫੀ ਲੰਮੇ ਸਮੇਂ ਤੋਂ ਸਾਡੇ ਜਾਂ ਸਾਡੇ ਬਜ਼ੁਰਗਾਂ ਦੇ ਕੀਤੇ ਕਾਰਨਾਮਿਆਂ ਕਾਰਨ ਬਣੀ ਹੋਈ ਸ਼ੁਹਰਤ। ਵਾਹਿਗੁਰੂ ਪਾਸੋਂ ਮੰਗ ਕਰ ਰਹੇ ਹਾਂ ਕਿ ਇਹ ਬਣੀ ਹੋਈ ਸ਼ੁਹਰਤ () ਸਦਾ ਕਾਇਮ ਰਹੇ ਅਤੇ ਉਸ ਕਾਰਨ ਬਣੀ ਪੈਜ, ਇੱਜ਼ਤ ਤੇ ਪਤ ਸਦਾ ਸਥਿਰ ਰਹੇ। ਸੋ ਇਸ ਮੰਗ ਨੂੰ ਦੋ ਵਾਰ ਦੁਹਰਾਨ ਦੀ ਕੋਈ ਤੁਕ ਨਹੀਂ ਬਣਦੀ। ਪੁਰਾਤਨ ਗੁਟਕਿਆਂ ਨੂੰ ਵਾਚਨ ਤੋਂ ਵੀ ਪਤਾ ਚਲਦਾ ਹੈ ਕਿ ਉੱਥੇ ਵੀ 'ਮਤ ਦਾ ਰਾਖਾ ਆਪ ਵਾਹਿਗੁਰੂ' ਹੀ ਲਿਖਿਆ ਹੈ ਨਾ ਕਿ ਮਤ ਪਤ ਦਾ ਰਾਖਾ।

ਸੋ ਸਮਝ ਨਹੀਂ ਆਉਂਦੀ ਕਿ 'ਮੱਤ ਦਾ ਰਾਖਾ' ਕਹਿਣ ਸਮੇਂ ਪਤ ਦਾ ਅੱਖਰ ਕਿਸ ਬਿਨਾਅ ਤੇ ਜੋੜ ਲਿਆ ਗਿਆ ਹੈ? ਕੀ ਇਹ ਹਰਫ ਜੋੜਨ ਤੋਂ ਪਹਿਲਾਂ ਕੋਈ ਪੰਥਕ ਫੈਸਲਾ ਲਿਆ ਗਿਆ ਹੈ ? ਕੀ ਪੰਥਕ ਪ੍ਰਵਾਨਿਤ ਰਹਿਤ ਮਰਯਾਦਾ ਵਿੱਚ ਦਿੱਤੀ ਅਰਦਾਸ ਅੰਦਰ ਇਹੋ ਜਿਹੀ ਤਬਦੀਲੀ ਕਰ ਦਿੱਤੀ ਗਈ ਹੈ? ਜੇ ਕਰ ਨਹੀਂ ਤਾਂ ਆਪਣੇ ਆਪ ਹੀ ਮਰਜ਼ੀ ਨਾਲ ਇਹ ਅੱਖਰ ਕਿਸ ਤਰ੍ਹਾਂ ਜੋੜ ਲੈਂਦੇ ਹਨ? ਜਦੋਂ ਸਿੱਖ ਧਰਮ ਦਾ ਧੁਰਾ ਕੇਂਦਰੀ ਸਥਾਨ ਸ੍ਰੀ ਹਰਿਮੰਦਰ ਸਾਹਿਬ ਵਿਖੇ ਅਰਦਾਸੀਆ ਸਿੰਘ ਮੱਤ ਨਾਲ ਪਤ ਲਗਾ ਕੇ ਅਰਦਾਸ ਕਰ ਰਹੇ ਹੁੰਦੇ ਹਨ ਤਾਂ ਹੈਰਾਨਗੀ ਹੁੰਦੀ ਹੈ ਕਿ ਇਹ ਕਿਸ ਤਰ੍ਹਾਂ ਹੋ ਰਿਹਾ ਹੈ?

ਸੋ ਬੇਨਤੀ ਹੈ ਕਿ ਪਰਵਾਨਿਤ ਰਹਿਤ ਮਰਯਾਦਾ ਵਿੱਚ ਦਿੱਤੀ ਅਰਦਾਸ ਅਨੁਸਾਰ 'ਮੱਤ ਦਾ ਰਾਖਾ ਆਪ ਵਾਹਿਗੁਰੂ' ਉਚਾਰਨ ਕੀਤਾ ਜਾਵੇ ਨਾ ਕਿ ਮੱਤ ਪਤ ਦਾ ਰਾਖਾ ਆਪ ਵਾਹਿਗੁਰੂ। ਮੱਤ ਪਤ ਦਾ ਰਾਖਾ ਕਹਿਣਾ ਜਿਥੇ ਅਸੰਗਿਤ ਹੈ ਉੱਥੇ ਅਤਿਅਧਿਕ (Superfluous) ਵੀ ਲਗਦਾ ਹੈ।

ਸੋ ਉਮੀਦ ਹੈ ਕਿ ਅਰਦਾਸ ਕਰਨ ਸਮੇਂ ਉੱਪਰ ਦਿੱਤ ਵਿਚਾਰ ਪੁਰ ਗੋਰ ਫੁਰਮਾਇਆ ਜਾਏਗਾ ਅਤੇ ਮੱਤ ਪਤ ਦਾ ਰਾਖਾ ਕਹਿਣ ਤੋਂ ਗੁਰੇਜ਼ ਕੀਤਾ ਜਾਏ। ਕੇਵਲ ਤੇ ਕੇਵਲ 'ਮਨ ਨੀਵਾਂ ਮੱਤ ਉਚੀ, ਮੱਤ ਦਾ ਰਾਖਾ ਆਪ ਵਾਹਿਗੁਰੂ' ਹੀ ਕਹਿਆ ਜਾਏ।

----- 0 ----- *9212202621*

**ਸਮੂਹ ਲੇਖਕਾਂ ਨੂੰ ਬੇਨਤੀ ਹੈ ਕਿ ਆਪਣੀਆਂ-ਆਪਣੀਆਂ ਤਾਜ਼ਾ ਫੋਟੋਗਰਾਫ ਪੱਤ੍ਰਿਕਾ ਦੀ ਈ-ਮੇਲ ਤੇ ਭੇਜੋ ਤਾਂ ਕਿ ਹਰ ਅੰਕ ਵਿੱਚ ਤੁਹਾਡੀ ਰਚਨਾ ਦੇ ਨਾਲ ਤਸਵੀਰ ਪ੍ਰਕਾਸ਼ਿਤ ਕੀਤਾ ਜਾ ਸਕੇ।**

# ਸਹਿਜਧਾਰੀਆਂ ਉੱਪਰ ਰਾਜਨੀਤੀ



ਗੁਰਮੇਲ ਸਿੰਘ ਖਾਲਸਾ

ਅੰਗਰੇਜਾਂ ਨੇ ਆਪਣੀਆਂ ਸਾਰੀਆਂ ਕੁਟਿਲ ਨੀਤੀਆਂ ਵਰਤ ਕੇ ਖਾਲਸਾ ਰਾਜ ਹੜੱਪ ਕਰ ਲਿਆ । ਸਿੱਖਾਂ ਨੂੰ ਸਮਝਣ ਲਈ ਅਤੇ ਇਹਨਾਂ ਨੂੰ ਕਾਬੂ ਕਰਨ ਦੀਆਂ ਨੀਤੀਆਂ ਘੜਨ ਲਈ ਆਪਣੀ ਸੀ.ਆਈ.ਡੀ ਨੂੰ ਹੁਕਮ ਦਿੱਤੇ ਗਏ । ਸੀ.ਆਈ.ਡੀ ਨੇ ਨਿਚੋੜ ਕੱਢਿਆ ਕਿ ਸਿੱਖ ਦੁਨੀਆਂ ਦੇ ਸੱਭ ਤੋਂ ਬਹਾਦਰ ਅਤੇ ਸੱਚੇ ਸੁੱਚੇ ਲੋਕ ਹਨ । ਬਹਾਦਰੀ ਅਤੇ ਸਚਾਈ ਹੀ ਇਹਨਾਂ ਦੀ ਅਸਲ ਸ਼ਕਤੀ ਹੈ । ਇਹਨਾਂ ਨੂੰ ਗੁਲਾਮਾਂ ਦੀ ਤਰਾਂ ਨਹੀਂ ਰੱਖਿਆ ਜਾ ਸਕਦਾ । ਇਹ ਅੰਗਰੇਜ ਰਾਜ ਲਈ ਸੱਭ ਤੋਂ ਵੱਧ ਖਤਰਨਾਕ ਹਨ । ਅੰਗਰੇਜ ਰਾਜ ਦੀ ਸਲਾਮਤੀ ਲਈ ਸਿੱਖਾਂ ਦੀ ਸ਼ਕਤੀ ਦੇ-ਸਰੋਤ ਲੱਭ ਕੇ ਉਹਨਾਂ ਨੂ ਖਤਮ ਕਰਨਾ ਪੈਣਾ ਹੈ । ਉਹਨਾਂ ਪਾਇਆ ਕਿ ਸਿੱਖਾਂ ਦੀ ਸ਼ਕਤੀ ਦੇ ਤਿੰਨ ਸਰੋਤ ਹਨ । ਪਹਿਲਾ ਹੈ ਇਹਨਾਂ ਦਾ ਗੁਰੂ ਗ੍ਰੰਥ ਸਾਹਿਬ ਤੇ ਪੂਰਨ ਭਰੋਸਾ । ਦੂਜਾ ਹੈ ਸਿੱਖਾਂ ਦਾ ਕੁਰਬਾਨੀਆਂ ਭਰਿਆ ਇਤਿਹਾਸ , ਤੀਸਰਾ ਹੈ ਸਿੱਖਾਂ ਦੇ ਗੁਰਦੁਆਰੇ । ਅੰਗਰੇਜਾਂ ਨੇ ਸਿੱਖਾਂ ਦੇ ਇਹਨਾਂ ਤਿੰਨਾ ਹੀ ਸ਼ਕਤੀ ਸਰੋਤਾਂ ਤੇ ਇਕੋ ਸਮੇਂ ਹਮਲਾ ਕਰ ਦਿੱਤਾ । ਗੁਰੂ ਗ੍ਰੰਥ ਸਾਹਿਬ ਵਿੱਚ ਭਗਤਾਂ ਦੀ ਬਾਣੀ ਦਾ ਵਾਦ-ਵਿਵਾਦ ਪੈਦਾ ਕਰਕੇ ਪ੍ਰਮਾਣਿਕਤਾ ਤੇ ਸ਼ੰਕੇ ਪੈਦਾ ਕੀਤੇ । ਸਿੱਖ ਇਤਿਹਾਸ ਨੂੰ ਵਿਗਾੜਨ ਲਈ ਆਪਣੇ ਹੱਥ-ਠੋਕੇ ਅਤੇ ਲਾਲਚੀ ਵਿਦਵਾਨਾਂ ਨੂੰ ਵਰਤਿਆ ਗਿਆ । ਅੱਜ ਜੋ ਸਾਡੇ ਸਾਹਮਣੇ ਸਿੱਖ ਇਤਿਹਾਸ ਦੇ ਨਾਮ ਤੇ ਪਰੋਸਿਆ ਪਿਆ ਹੈ ਇਸ ਵਿੱਚ ਬਹੁਤਾ ਸਾਰਾ ਅਗਰੇਜਾਂ ਦੀ ਇਸ ਨੀਤੀ ਸਦਕਾ ਹੀ ਹੈ । ਗੁਰਦੁਆਰੇ ਸਿੱਖ ਵਿਰੋਧੀ ਜਾਂ ਗੁਰਮਤਿ ਵਿਰੋਧੀ ਮਹੰਤਾਂ ਨੂੰ ਸੰਭਾਲ ਦਿੱਤੇ । ਗੁਰਦੁਆਰਿਆਂ ਦਾ ਪ੍ਰਬੰਧ ਵਿਗੜਦਾ-ਵਿਗੜਦਾ ਪੂਰਨ ਤੌਰ ਤੇ ਵਿਗੜ ਗਿਆ । ਗੁਰਦੁਆਰੇ ਅਯਾਸੀ ਦੇ ਅੱਡੇ ਬਣ ਗਏ । ਮੱਸਿਆਂ ਸੰਗਰਾਂਦਾਂ ਨੂੰ ਮੇਲੇ ਲੱਗਣ ਲੱਗੇ । ਗੁੰਡਾ ਅਨਸਰ ਸ਼ਰਾਬਾਂ ਪੀ ਕੇ ਡਾਂਗਾਂ ਫੜ ਕੇ ਦਰਬਾਰ ਸਾਹਿਬ ਅੰਮ੍ਰਿਤਸਰ ਦੀ ਪ੍ਰਕਰਮਾਂ ਵਿੱਚ ਬੱਕਰੇ ਬੁਲਾਉਂਦੇ ਅਤੇ ਹੋਕਰੇ ਮਾਰਦੇ ਆਮ ਫਿਰਦੇ ਸਨ । ਮਹੰਤਾਂ ਅਤੇ ਅੰਗਰੇਜਾਂ ਦੀ ਉਹਨਾਂ ਨੂੰ ਪੂਰੀ ਸ਼ਹਿ ਸੀ । ਉਹ ਲੋਕਾਂ ਦੀਆਂ ਧੀਆਂ ਭੈਣਾ ਨਾਲ ਬਦਸਲੂਕੀ ਆਮ ਕਰਦੇ ਸਨ । ਦਰਬਾਰ ਸਾਹਿਬ ਦੀ ਪ੍ਰਕਰਮਾਂ ਵਿੱਚ ਗੁਬਾਰਿਆਂ ਵਾਲੇ, ਚਾਟ ਵਾਲ ਅਤੇ ਧੂਤੂ ਵਾਜਿਆਂ ਵਾਲੇ ਰੌਲਾ ਪਾਉਂਦੇ ਆਮ ਫਿਰਦੇ ਸਨ । ਪ੍ਰਕਰਮਾਂ ਵਿੱਚ ਮੂਰਤੀਆਂ ਰੱਖੀਆਂ ਗਈਆਂ । ਮਹੰਤ ਗੁਰੂ ਗ੍ਰੰਥ ਸਾਹਿਬ ਦੇ ਬਰਾਬਰ ਗਦੈਲਾ ਲਾ ਕੇ ਬੈਠਦਾ ਸੀ । ਅੰਗਰੇਜਾਂ ਨੇ ਤਾਂ ਏਥੋਂ ਤੱਕ ਮਨ ਬਣਾ ਲਿਆ ਸੀ ਕਿ ਦਰਬਾਰ ਸਾਹਿਬ , ਸਰੋਵਰ ਅਤੇ ਅਕਾਲ ਤਖਤ ਸਾਹਿਬ ਕਿਸੇ ਗੁਰਮਤਿ ਵਿਰੋਧੀ ਦੇ ਨਾਮ ਤੇ ਬੈ ਕਰ ਦਿਤਾ ਜਾਵੇ । ਉਸ ਸਮੇਂ ਅੰਗਰੇਜਾਂ ਦਾ ਵਫਾਦਾਰ ਸਮਝਿਆ ਜਾਂਦਾ ਇੱਕ ਅਖਬਾਰ ਦਾ ਸੰਪਾਦਕ ਮੰਗਲ ਸਿੰਘ ਸੀ । ਮੰਗਲ ਸਿੰਘ ਨੂੰ ਤਹਿਸੀਲਦਾਰ ਬਣਾਉਣ ਦਾ ਲਾਲਚ ਵੀ ਦਿੱਤਾ ਸੀ ਪਰ ਉਸ ਨੇ ਅੰਗਰੇਜਾਂ ਦੀ ਬੈ ਕਰਨ ਵਾਲੀ ਗੱਲ ਸਿੰਘਾਂ ਕੋਲ ਕਰ ਦਿੱਤੀ । ਸਿੱਖ ਸੁਚੇਤ ਹੋ ਗਏ । ਸਿੰਘ ਸਭਾਵਾਂ ਬਣ ਗਈਆਂ । ਸਿੰਘ ਸਭਾ ਲਹਿਰਾਂ ਚੱਲ ਪਈਆਂ । ਸਰਦਾਰ ਮੰਗਲ ਸਿੰਘ ਨੂੰ ਪੰਜ ਸਾਲਾਂ ਦੀ ਸਜਾ ਵੀ ਹੋ ਗਈ । ਅਗਰੇਜਾਂ ਵਿੱਚ ਵੀ ਘਬਰਾਹਟ ਪੈਦਾ ਹੋ ਗਈ । ਉਹਨਾਂ ਗੁਰਦੁਆਰਿਆਂ ਦਾ ਪ੍ਰਬੰਧ ਗੁਰਮਤਿ ਦੇ ਧਾਰਨੀ ਸਿੱਖਾਂ ਨੂੰ ਸੌਂਪਣ ਦਾ ਮਨ ਬਣਾ ਲਿਆ ਸੀ । ਉਦੋਂ ਦੇ ਪੰਜਾਬ ਦੇ ਲੈਫਟੀਨੈਂਟ ਗਵਰਨਰ ਮਿਸਟਰ ਆਰ.ਈ. ਈਜ਼ਰਟਨ ਨੇ 08-08-1881 ਨੂੰ ਇੱਕ ਰਿਪੋਰਟ ਦੁਆਰਾ ਸੁਚੇਤ ਕਰ ਦਿੱਤਾ । ਰਿਪੋਰਟ ਇਸ ਪ੍ਰਕਾਰ ਹੈ, 'ਮੇਰੇ ਖਿਆਲ ਵਿੱਚ ਇਹ ਗੱਲ ਰਾਜਨੀਤਕ ਤੌਰ ਤੇ ਖਤਰਨਾਕ ਹੋਵੇਗੀ ਕਿ ਸਿੱਖ ਧਰਮ ਅਸਥਾਨਾਂ ਦਾ ਪ੍ਰਬੰਧ ਕਿਸੇ ਅਜੇਹੀ ਕਮੇਟੀ ਹੱਥ ਚਲਾ ਜਾਏ ਜਿਸ ਉੱਤੇ ਸਰਕਾਰ ਦਾ ਕੋਈ ਵਸੀਕਾਰ ਨਾ ਹੋਵੇ, ਮੈਨੂੰ ਭਰੋਸਾ ਹੈ ਕਿ ਸ੍ਰੀ ਹਜ਼ੂਰ ਵਾਇਸਰਾਏ ਸਾਹਿਬ ਇਸ ਸਬੰਧੀ ਅਜੇਹਾ ਹੁਕਮ ਜਾਰੀ ਕਰ ਦੇਣਗੇ ਜਿਸ ਦੁਆਰਾ ਪਿਛਲੇ ਤੀਹ ਸਾਲਾਂ ਤੋਂ ਵੱਧ ਸਮੇਂ ਦਾ ਸਫਲਤਾ ਪੂਰਵਕ ਚੱਲ ਰਿਹਾ ਪ੍ਰਬੰਧ ਹੀ ਚਾਲੂ ਰਹਿ ਸਕੇ' । ਇਹ ਰਿਪੋਰਟ ਸ਼ਿਮਲੇ ਤੋਂ ਲਾਰਡ ਰਿਪਨ ਨੂੰ ਭੇਜੀ ਗਈ ਸੀ । ਇਸ ਰਿਪੋਰਟ ਨੂੰ ਧਿਆਨ ਵਿੱਚ ਰੱਖਦੇ ਹੋਏ ਅੰਗਰੇਜ ਸਰਕਾਰ ਨੇ ਚੱਲ ਰਹੀ ਨੀਤੀ ਨੂੰ ਨਾ ਬਦਲਿਆ । ਸਿੱਖਾਂ

ਵਿੱਚ ਵੀ ਜਾਗ੍ਰਿਤੀ ਆਉਣੀ ਸ਼ੁਰੂ ਹੋ ਗਈ । ਸਿੰਘ ਸਭਾ ਲਹਿਰਾਂ ਨੇ ਆਪਣਾ ਪ੍ਰਚੰਡ ਰੂਪ ਧਾਰਨ ਕਰ ਲਿਆ ਅਤੇ ਗੁਰਦੁਆਰਾ ਸੁਧਾਰ ਲਹਿਰ ਚੱਲ ਪਈ । ਪਹਿਲਾਂ ਗਿਆਨੀ ਦਿੱਤ ਸਿੰਘ ਨੇ ਖਾਲਸਾ ਅਖਬਾਰ ਰਾਂਹੀ ਅਤੇ 21-05-1920 ਤੋਂ ਰੋਜਨਾਂ ਅਕਾਲੀ ਪਤ੍ਰਿਕਾ ਅਖਬਾਰ ਨੇ ਗੁਰਦੁਆਰਾ ਸੁਧਾਰ ਲਹਿਰ ਨੂੰ ਪ੍ਰਚੰਡ ਕੀਤਾ । 20-02-1921 ਨੂੰ ਗੁਰਦੁਆਰਾ ਸੁਧਾਰ ਲਹਿਰ ਉਦੋਂ ਸ਼ਿਖਰ ਤੇ ਪਹੁੰਚ ਗਈ ਜਦੋਂ ਨਨਕਾਣਾ ਸਾਹਿਬ ਵਿੱਚ ਸਾਂਤਮਈ ਕੀਰਤਨ ਕਰਦੇ ਸਿੰਘਾਂ ਦਾ ਕਤਲੇਆਮ ਕੀਤਾ ਗਿਆ । ਇਹ ਕਾਰਾ ਮਹੰਤ ਨਰੈਣੂ ਨੇ ਅੰਗਰੇਜ ਸਰਕਾਰ ਦੀ ਸ਼ਹਿ ਤੇ ਕੀਤਾ ਸੀ । ਏਥੇ 130 ਸਿੰਘਾਂ ਨੇ ਸ਼ਹੀਦੀਆਂ ਪਾਈਆਂ । ਅੰਗਰੇਜ ਸਰਕਾਰ ਨੇ ਗੁਰਦੁਆਰਾ ਜਨਮ ਅਸਥਾਨ ਨੂੰ ਅਪਣੇ ਕਬਜੇ ਵਿੱਚ ਲੈ ਕੇ ਸਿੰਘਾਂ ਨੂੰ ਅੰਦਰ ਜਾਣੋ ਰੋਕ ਦਿੱਤਾ ਸੀ । 21-02-1921 ਸ਼ਾਂਮ ਵੇਲੇ ਸਰਦਾਰ ਕਰਤਾਰ ਸਿੰਘ ਝੱਬਰ ਦੀ ਅਗਵਾਈ ਵਿੱਚ 2200 ਸਿਰਲੱਥ ਸਿੰਘ ਗੁਰੂ ਜੀ ਦਾ ਹੁਕਮ 'ਜਉ ਤਉ ਪ੍ਰੇਮ ਖੇਲਣ ਕਾ ਚਾਉ ਸਿਰ ਧਰ ਤਲੀ ਗਲੀ ਮੇਰੀ ਆਉ' ਨੂ ਸਾਹਮਣੇ ਰੱਖ ਕੇ ਗੁਰਦੁਆਰੇ ਦਾ ਕਬਜਾ ਲੈਣ ਆ ਗਏ । ਅੰਗਰੇਜ ਸਰਕਾਰ ਢਿੱਲੀ ਪੈ ਗਈ । ਉਹਨਾਂ ਆਪਣੀ ਫੌਜ ਹਟਾ ਲਈ । ਸਿੰਘਾਂ ਨੇ ਗੁਰਦੁਆਰਾ ਜਨਮ ਅਸਥਾਨ ਤੇ ਕਬਜਾ ਕਰ ਲਿਆ । ਇੱਕ ਸੱਤ ਮੈਂਬਰੀ ਕਮੇਟੀ ਬਣਾਈ ਗਈ । ਸਰਦਾਰ ਹਰਬੰਸ ਸਿੰਘ ਅਟਾਰੀ ਨੂੰ ਪ੍ਰਧਾਨ ਬਣਾਇਆ ਗਿਆ । ਅੰਗਰੇਜ ਅਫਸਰ ਨੇ ਗੁਰਦੁਆਰਾ ਜਨਮ ਅਸਥਾਨ ਦੀਆਂ ਚਾਬੀਆਂ ਪ੍ਰਧਾਨ ਨੂੰ ਸੌਂਪ ਦਿੱਤੀਆਂ । 23-02-1921 ਨੂੰ ਲਾਟ ਸਾਹਿਬ ਮੈਕਲੇਗਨ ਅਤੇ ਸਰਦਾਰ ਸੁੰਦਰ ਸਿੰਘ ਮਜੀਠੀਆ , ਲਾਲਾ ਹਰਕ੍ਰਿਸਨ ਲਾਲ ਅਤੇ ਸਰਫਜ਼ਲ ਹੁਸੈਨ ਇਹ ਸਾਰੇ ਅੰਗਰੇਜ ਸਰਕਾਰ ਦੇ ਉੱਚ ਅਫਸਰ ਸਨ । ਹੋਰ ਵੀ ਬਹੁਤ ਸਾਰੇ ਅਫਸਰਾਂ ਦੀ ਹਾਜਰੀ ਵਿੱਚ ਸਾਰੇ ਸ਼ਹੀਦਾਂ ਦੇ ਅੰਗ ਇਕੱਠੇ ਕਰ ਕੇ ਸੰਸਕਾਰ ਕਰ ਦਿੱਤਾ ਗਿਆ । ਭਾਈ ਜੋਧ ਸਿੰਘ ਨੇ ਅਰਦਾਸ ਕੀਤੀ ।

03-03-1921 ਨੂੰ ਨਨਕਾਣਾ ਸਾਹਿਬ ਸ਼ਹੀਦੀ ਦੀਵਾਨ ਹੋਇਆ । ਏਸ ਵਿੱਚ ਮੋਹਨਦਾਸ ਕਰਮਚੰਦ ਗਾਂਧੀ, ਮੌਲਾਨਾ ਸ਼ੌਕਤ ਅਲੀ ਅਤੇ ਲਾਲਾ ਲਾਜਪਤ ਰਾਏ ਨੇ ਵੀ ਸਮੂਲੀਅਤ ਕੀਤੀ । ਸਿੰਘਾਂ ਦਾ ਭਾਰੀ ਇਕੱਠ ਸੀ । ਗਾਧੀ ਨੇ ਆਪਣੇ ਭਾਸਣ ਵਿੱਚ ਕਿਹਾ, 'ਇਸ ਗੁਰਦੁਆਰਾ ਸੁਧਾਰ ਲਹਿਰ ਨੂੰ ਅੰਗਰੇਜਾਂ ਦੇ ਵਿਰੁੱਧ ਭਾਰਤ ਦੀ ਸੁਤੰਤਰਤਾ ਦੀ ਲਹਿਰ ਵਿੱਚ ਬਦਲਿਆ ਜਾਏ । ਅੰਗਰੇਜਾਂ ਨਾਲ ਨਾ-ਮਿਲਵਰਤਨ ਕੀਤੀ ਜਾਵੇ । ਸੁਤੰਤਰ ਭਾਰਤ ਵਿੱਚ ਹੀ ਗੁਰਦੁਆਰੇ ਸੁਤੰਤਰ ਰਹਿ ਸਕਦੇ ਹਨ । ਹੁਣ ਮੈਨੂੰ ਵਿਸ਼ਵਾਸ਼ ਹੋ ਗਿਆ ਕਿ ਭਾਰਤ ਦੀ ਸੁਤੰਤਰਤਾ ਵੀ ਖ਼ਾਲਸੇ ਦੇ ਹੱਥ ਵਿੱਚ ਹੈ'। 13-03-1921 ਗਾਂਧੀ ਨੇ ਆਪਣੇ ਗੁਜਰਤੀ ਅਖਬਾਰ ਵਿੱਚ ਲਿਖਿਆ, 'ਅੱਜ ਤੱਕ ਮੇਰਾ ਖਿਆਲ ਸੀ ਕਿ ਸਿੱਖ ਹਿੰਦੂ ਧਰਮ ਦਾ ਇੱਕ ਫਿਰਕਾ ਹੈ, ਉਹਨਾਂ ਦੇ ਲੀਡਰਾਂ ਦਾ ਵਿਸ਼ਵਾਸ਼ ਹੈ ਕਿ ਸਿੱਖ ਇੱਕ ਵੱਖਰਾ ਧਰਮ ਹੈ , ਇੱਕ ਵੱਖਰੀ ਕੌਮ ਹੈ । ਸਿੱਖਾਂ ਦਾ ਧਰਮ ਗ੍ਰੰਥ ਉਹਨਾਂ ਦੇ ਗੁਰੂਆਂ ਦਾ ਸ਼ਬਦ ਹੈ ।ਇਸ ਤੋਂ ਇਲਾਵਾ ਉਹ ਕਿਸੇ ਹੋਰ ਧਰਮ ਗ੍ਰੰਥ ਨੂੰ ਪਵਿੱਤਰ ਨਹੀਂ ਮੰਨਦੇ'। ਬੇਸ਼ੱਕ 06-03-1921 ਸਿੰਘਾਂ ਨੇ ਆਪਸੀ ਮੀਟਿੰਗ ਕਰਕੇ ਗਾਂਧੀ ਦੀ ਨੀਤੀ ਨੂੰ ਜਾਣ ਲਿਆਂ ਸੀ । ਸਰਦਾਰ ਹਰਬੰਸ ਸਿੰਘ ਅਟਾਰੀ, ਕਰਤਾਰ ਸਿੰਘ ਝੱਬਰ, ਭਾਈ ਜੋਧ ਸਿੰਘ, ਮਾਸਟਰ ਮੋਤਾ ਸਿੰਘ ਅਤੇ ਹੋਰ ਸਿੱਖ ਲੀਡਰਾਂ ਨੇ ਮਤਾ ਪਾਸ ਕੀਤਾ ਕਿ ਕਾਂਗਰਸ ਦੀ ਨਾ ਮਿਲਵਰਤਨ ਲਹਿਰ ਵਿੱਚ ਸ਼ਾਮਿਲ ਨਾ ਹੋਇਆ ਜਾਵੇ । ਬਹੁਤ ਸਾਰੇ ਸਿੱਖ ਗਾਂਧੀ ਦੀਆਂ ਗੱਲਾਂ ਵਿੱਚ ਆ ਗਏ ਏਸ ਗੁਰਦੁਆਰਾ ਸੁਧਾਰ ਲਹਿਰ ਨੂੰ ਗਾਂਧੀ ਦੀ ਰਾਜਨੀਤਿਕ ਲਹਿਰ ਵਿੱਚ ਬਦਲ ਦਿੱਤਾ ਗਿਆ । ਅੰਗਰੇਜਾਂ ਨੇ ਸਰਦਾਰ ਕਰਤਾਰ ਸਿੰਘ ਝੱਬਰ ਅਤੇ ਉਹਨਾਂ ਦੇ ਸਮਰਥੱਕਾਂ ਨੂੰ 11-03-1921 ਨੂੰ ਗ੍ਰਿਫਤਾਰ ਕਰ ਲਿਆ ਅਤੇ ਭਾਰੀ ਸਜਾਵਾਂ ਦਿੱਤੀਆਂ । ਪੜੇ ਲਿਖੇ ਸਿੱਖਾਂ ਨੂੰ ਲਾਲਚ ਦੇ ਕੇ ਅੰਗਰੇਜਾਂ ਨੇ ਆਪਣੇ ਨਾਲ ਜੋੜ ਲਿਆ । ਨਵੇਂ-ਨਵੇਂ ਰਾਜਨੀਤਿਕ ਸਿੱਖ ਗਾਂਧੀ ਦੀ ਕਾਂਗਰਸ ਵਿੱਚ ਚਲੇ ਗਏ । ਬਾਕੀ ਰਹਿ ਗਏ ਪੇਂਡੂ ਕਿਰਤੀ ਅਤੇ ਕਿਸਾਨ । ਇਹਨਾਂ ਲੋਕਾਂ ਦੀ ਹੀ ਅਕਾਲੀ ਪਾਰਟੀ ਸੀ ਜਿਸ ਨੇ ਸੁਨਿਹਿਰੀ ਇਤਿਹਾਸ ਸਿਰਜਿਆ । ਗਾਂਧੀ ਧਾਰਮਕ ਚੋਲੇ ਵਿੱਚ ਰਾਜਨੀਤਿਕ ਮਨੁੱਖ ਸੀ । ਮਹਾਤਮਾਂ ਬਣਿਆ ਹੋਇਆ ਸੀ । ਅੰਦਰ ਖਾਤੇ ਅੰਗਰੇਜਾਂ ਨਾਲ ਮੇਲ ਮਿਲਾਪ ਰੱਖਦਾ ਸੀ ਅਤੇ ਸਿੱਖਾਂ ਬਾਰੇ ਗੁੰਮਰਾਹ ਕੁੰਨ ਸਲਾਹਾਂ ਦਿੰਦਾ ਸੀ । ਸਿੱਖਾਂ ਲਈ ਅਜਾਦ ਭਾਰਤ ਵਿੱਚ ਹਵਾਈ ਕਿਲਿਆਂ ਦੀਆਂ ਗੱਲਾਂ ਕਰਦਾ ਸੀ ।

08-04-1921 ਅੰਗਰੇਜਾਂ ਨੇ ਕਮਿਸ਼ਨਰਾਂ ਦੀ ਇੱਕ ਸਿਲੈਕਟ ਕਮੇਟੀ ਬਣਾਈ ਜਿਸ ਦਾ ਕੰਮ ਸੀ ਗੁਰਦੁਆਰਿਆਂ ਦੇ ਪ੍ਰਬੰਧ ਦੀ ਦੇਖ ਰੇਖ । ਇਸ ਕਮੇਟੀ ਵਿੱਚ ਰਾਜਾ ਨਰਿੰਦਰ ਰਾਏ ਅਤੇ ਗਣਪਤ ਰਾਏ ਦੀ ਸਲਾਹ ਅਨੁਸਾਰ ਕਮਿਸ਼ਨਰ ਲਗਾਏ ਗਏ ਸਨ । ਦਰਬਾਰ ਸਾਹਿਬ ਦਾ ਸਰਬਰਾਹ ਪਹਿਲਾਂ ਤੋਂ ਹੀ ਸਰਦਾਰ ਸੁੰਦਰ ਸਿੰਘ ਰਾਮਗੜੀਆ ਸੀ । 07-09-1921 ਨੂੰ ਅੰਗਰੇਜਾਂ ਨੇ ਪੁਲਿਸ ਰਾਂਹੀ ਧੱਕੇ ਨਾਲ ਦਰਬਾਰ ਸਾਹਿਬ ਦੇ ਤੋਸ਼ੇਖਾਨੇ ਦੀਆਂ ਚਾਬੀਆਂ ਲੈ ਲਈਆਂ ਸਨ । ਅਕਾਲੀਆਂ ਵਿੱਚ ਅਤੇ ਸਿੰਘਾਂ ਵਿੱਚ ਰੋਸ ਪੈਦਾ ਹੋ ਗਿਆ ।

ਚਾਬੀਆਂ ਦਾ ਮੋਰਚਾ ਲੱਗ ਗਿਆ । ਸਿੱਖਾਂ ਨੂੰ ਜੇਹਲਾਂ ਵਿੱਚ ਤੁੰਨਿਆ ਗਿਆ । ਤਸ਼ੱਦਦ ਕੀਤੇ ਗਏ । ਸਿੱਖਾਂ ਵਿੱਚ ਵੀ ਜੋਸ਼ ਦਿਨੋ ਦਿਨ ਵੱਧਦਾ ਗਿਆ । ਅਖੀਰ ਮਜਬੂਰ ਹੋ ਕੇ 19-01-1922 ਨੂੰ ਸ੍ਰੀ ਅਕਾਲ ਤਖਤ ਸਾਹਿਬ ਵਿਖੇ ਭਰੇ ਦੀਵਾਨ ਵਿੱਚ ਪ੍ਰਧਾਨ ਸਰਦਾਰ ਖੜਕ ਸਿੰਘ ਨੂੰ ਚਾਬੀਆਂ ਦੀ ਥੈਲੀ ਸੌਂਪ ਦਿੱਤੀ । ਗਾਂਧੀ ਨੇ ਸਰਦਾਰ ਖੜਕ ਸਿੰਘ ਨੂੰ ਇੱਕ ਤਾਰ ਭੇਜੀ ਜਿਸ ਵਿੱਚ ਲਿਖਿਆ ਸੀ, 'ਹਿੰਦੋਸਤਾਨ ਦੀ ਅਜਾਦੀ ਦੀ ਪਹਿਲੀ ਫੈਸਲਾ ਕੁੰਨ ਲੜਾਈ ਜਿੱਤ ਲਈ ਗਈ ਵਧਾਈਆਂ' । ਸਿੱਖ ਗਾਂਧੀ ਦੀ ਫੂਕ ਛਕ ਗਏ ਅਤੇ ਗਾਂਧੀ ਦੇ ਹੀ ਹੋ ਕੇ ਰਹਿ ਗਏ । ਗਾਂਧੀ ਨੇ ਸਿੱਖਾਂ ਨੂੰ ਹਿੰਸਕ ਹੋਣ ਦਾ ਸਰਟੀਫਿਕੇਟ ਦਿੱਤਾ ਅਤੇ ਸਿੱਖਾਂ ਨੇ ਜੈਤੋ ਆਦਿ ਦੇ ਮੋਰਚੇ ਵੇਲੇ ਭਾਰੀ ਤਸੱਦਦ ਸ਼ਹਿ ਕੇ ਅਹਿੰਸਾ ਪਰਮੋ ਧਰਮ ਦਾ ਸਬਕ ਗਾਂਧੀ, ਨਹਿਰੂ, ਮੋਤੀਲਾਲ ਨੂੰ ਪੜ੍ਹਾਇਆ । ਅੰਗਰੇਜ ਲਿਖਾਰੀਆਂ ਨੇ ਵੀ ਹਰ ਇੱਕ ਸਿੱਖ ਵਿੱਚ ਜੋ ਜੈਤੋ ਦੇ ਮੋਰਚੇ ਵਿੱਚ ਸ਼ਾਮਿਲ ਸਨ, ਈਸਾ ਮਸੀਹ ਦੇ ਦਰਸ਼ਨ ਕੀਤੇ । ਅੰਗਰੇਜਾਂ ਨੂੰ ਪਤਾ ਸੀ ਕਿ ਗਾਂਧੀ ਸਿੱਖਾਂ ਨੂੰ ਗੁੰਮਰਾਹ ਕਰ ਰਿਹਾ ਹੈ । ਸਿੱਖਾਂ ਨੂੰ ਚਲਾਕੀ ਨਾਲ ਅੰਗਰੇਜ ਅਤੇ ਗਾਂਧੀ ਦੋਵੇ ਆਪੋ ਆਪਣੇ ਹਿੱਤਾ ਲਈ ਵਰਤ ਰਹੇ ਸਨ । ਪਾੜੋ ਅਤੇ ਰਾਜ ਕਰੋ ਅੰਗਰੇਜਾਂ ਦੀ ਨੀਤੀ ਨਹੀਂ ਸੀ ਇਹ ਤਾਂ ਹਜ਼ਾਰਾਂ ਸਾਲ ਪਹਿਲਾਂ ਤੋਂ ਚੱਲੀ ਆ ਰਹੀ ਮੰਨੂੰ ਵਾਦੀ ਨੀਤੀ ਹੈ । ਮੰਨੂੰ ਵਾਦੀ ਨੀਤੀ ਹੈ ਲੋਕਾਂ ਨੂੰ ਜਾਤਾਂ ਗੋਤਾਂ ਵਿੱਚ ਵੰਡੋ ਅਤੇ ਮੌਜ ਕਰੋ । ਅੰਗਰੇਜਾਂ ਨੇ ਤਾਂ ਇਸ ਨੀਤੀ ਦਾ ਲਾਭ ਉਠਾਇਆ ਸੀ । ਗੁਰਮਤਿ ਸਿਧਾਂਤ ਹੈ ਲੋਕਾਂ ਨੂੰ ਜੋੜੋ ਅਤੇ ਸੇਵਾ ਕਰੋ । ਇਸ ਸਮੇਂ ਤਕਰੀਬਨ ਸਾਰੇ ਗੁਰਦੁਆਰੇ ਸਿੱਖਾਂ ਦੇ ਪ੍ਰਬੰਧ ਹੇਠ ਆ ਗਏ ਸਨ । ਏਸੇ ਹੀ ਸਮੇਂ 08-03-1922 ਨੂੰ ਪੰਡਿਤ ਮਦਨ ਮੋਹਨ ਮਾਲਵੀਆ ਨੇ ਦਰਬਾਰ ਸਾਹਿਬ ਅੰਮ੍ਰਿਤਸਰ ਦੀ ਨਕਲ ਤੇ ਦੁਰਗਿਆਨਾ ਮੰਦਿਰ ਬਣਾਉਣ ਦੀ ਨੀਂਹ ਰੱਖ ਦਿੱਤੀ । ਇਸ ਬਾਰੇ ਅੰਗਰੇਜ ਸੀ.ਆਈ.ਡੀ. ਦੀ ਰਿਪੋਰਟ ਹੈ, 'ਅੰਮ੍ਰਿਤਸਰ ਵਿੱਚ ਦਰਬਸਰ ਸਾਹਿਬ ਦੀ ਨਕਲ ਦਾ ਮੁਕਾਬਲਾ ਕਰਨ ਦੀ ਹਿੰਦੂ ਹਰਕਤ ਸਿੱਖਾਂ ਨਾਲ ਨਫਰਤ ਵਧਾਉਣ ਅਤੇ ਆਉਣ ਵਾਲੇ ਸਮੇਂ ਵਿੱਚ ਫਸਾਦ ਕਰਾਉਣ ਦੀ ਨੀਂਹ ਹੋਵੇਗਾ ।

09-07-1925 ਨੂੰ ਗੁਰਦੁਆਰਾ ਬਿੱਲ ਐਕਟ ਬਣ ਗਿਆ । ਅੰਗਰੇਜਾਂ ਨੇ ਭਾਰਤ ਵਿੱਚ ਤਿੰਨ ਕੌਮਾਂ ਹਿੰਦੂ ਮੁਸਲਿਮ ਤੇ ਸਿੱਖਾਂ ਨੂੰ ਮੰਨ ਲਿਆ । ਸਿੱਖ ਇੱਕ ਵੱਖਰੀ ਕੌਮ ਹੈ ਪਰ ਸਿੱਖ ਕੌਣ ਹੈ ਦਾ ਗੁੰਮਰਾਹ ਕੁੰਨ ਪ੍ਰਚਾਰ ਸੁਰੂ ਹੋ ਗਿਆ । ਸਿੱਖ ਕੌਮ ਨੂੰ ਹਿੰਦੂ ਧਰਮ ਦਾ ਫਿਰਕਾ ਬਣਉਣ ਲਈ ਮੰਨੂ ਵਾਦੀਆਂ ਨੇ ਸਹਿਜਧਾਰੀ ਸਿੱਖ ਬਣ ਕੇ ਰੋਲ-ਘਚੋਲਾ ਪਾਇਆ ਅਤੇ ਸਿੱਖਾਂ ਤੋਂ ਹੀ ਗੁਰਦੁਆਰਾ ਐਕਟ ਵਿੱਚ ਸੋਧ ਕਰਵਾ ਕੇ ਸਹਿਜਧਾਰੀ ਸਿੱਖਾਂ ਨੂੰ ਗੁਰਦੁਆਰਾ ਪ੍ਰਬੰਧ ਵਿੱਚ ਸ਼ਾਮਿਲ ਕੀਤਾ ਗਿਆ । ਜਦਕਿ ਸਾਰੇ ਗੁਰੂ ਗ੍ਰੰਥ ਸਾਹਿਬ ਵਿੱਚ ਕਿਤੇ ਵੀ ਸਹਿਜਧਾਰੀ ਸਿੱਖ ਸ਼ਬਦ ਨਹੀਂ ਹੈ । ਬੇਸ਼ੱਕ ਗਾਂਧੀ ਨੂੰ ਯਕੀਨ ਹੋ ਗਿਆ ਸੀ ਕਿ ਸਿੱਖ ਇੱਕ ਵੱਖਰੀ ਕੌਮ ਹੈ ਫਿਰ ਵੀ ਉਸ ਨੇ ਆਪਣੇ ਅਖਬਾਰ ਯੰਗ ਇੰਡੀਆ ਵਿੱਚ 01-10-1925 ਨੂੰ ਲਿਖਿਆ, 'ਮੇਰਾ ਯਕੀਨ ਸਿੱਖ ਗੁਰੂ ਸਹਿਬਾਨ ਬਾਰੇ ਇਹ ਹੈ ਕਿ ਉਹ ਹਿੰਦੂ ਸਨ ਮੈਂ ਸਿੱਖ ਧਰਮ ਨੂੰ ਹਿੰਦੂ ਧਰਮ ਤੋਂ ਇੱਕ ਵੱਖਰਾ ਧਰਮ ਨਹੀਂ ਮੰਨਦਾ । ਮੇਰੇ ਵੀਚਾਰ ਵਿੱਚ ਇਹ ਹਿੰਦੂ ਧਰਮ ਦਾ ਭਾਗ ਹੈ ਪਰ ਸੁਧਰਿਆ ਹੋਇਆ ਉਸੇ ਭਾਵ ਵਿੱਚ ਜਿਵੇਂ ਵੈਸਨਵ ਧਰਮ ਹੈ'। ਮਾਸਟਰ ਤਾਰਾ ਸਿੰਘ ਗਾਂਧੀ ਦਾ ਮੁਰੀਦ ਬਣ ਗਿਆ । ਸ੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਪ੍ਰਬੰਧ ਵੀ ਸੰਭਾਲ ਲਿਆ । 01-11-1925 ਤੋਂ ਗੁਰਦੁਆਰਾ ਐਕਟ ਲਾਗੂ ਹੋ ਗਿਆ ਅਤੇ ਤਾਰਾ ਸਿੰਘ ਨੇ ਇਸ ਕਨੂੰਨ ਦੀ ਜੈ-ਜੈਕਾਰ ਕੀਤੀ । ਉਸੇ ਸਮੇਂ ਤੋਂ ਸਿੱਖ ਕੌਣ ਹੈ ਦਾ ਮਸਲਾ ਖੜਾ ਸੀ । ਸਿੱਖ ਵੋਟਰਾਂ ਵਿੱਚ ਹਿੰਦੂਆਂ ਨੇ ਸਹਿਜਧਾਰੀਆਂ ਦੇ ਰੂਪ ਵਿੱਚ ਘੁਸਪੈਠ ਕਰਕੇ ਗੁਰਦੁਆਰਾ ਪ੍ਰਬੰਧ ਨੂੰ ਹਮੇਸ਼ਾ ਪ੍ਰਭਾਵਿਤ ਕੀਤਾ । ਮਾਸਟਰ ਤਾਰਾ ਸਿੰਘ ਸਿੱਖਾਂ ਦਾ ਰਾਜਨੀਤਕਿ ਲੀਡਰ ਸੀ । ਮਹਾਤਮਾ ਗਾਂਧੀ ਅਤੇ ਤਾਰਾ ਸਿੰਘ ਪਤੀ ਪਤਨੀ ਦੀ ਤਰਾਂ ਵੀ ਕਹਿੰਦੇ ਸਨ । ਮਾਸਟਰ ਜੀ ਨੂੰ ਗਾਂਧੀ ਤੇ ਅੰਧ ਵਿਸ਼ਵਾਸ਼ ਸੀ । ਉਸ ਨੇ ਸਿੱਖਾਂ ਦੀ ਤਾਕਤ ਮਹਾਤਮਾਂ ਜੀ ਨੂੰ ਸੌਂਪ ਰੱਖੀ ਸੀ । ਗੁਰਦੁਆਰਾ ਸੁਧਾਰ ਲਹਿਰ ਨੂੰ ਭਾਰਤ ਦੀ ਅਜਾਦੀ ਦੀ ਲਹਿਰ ਵਿੱਚ ਪੂਰਨ ਰੂਪ ਵਿੱਚ ਬਦਲ ਦਿੱਤਾ ਗਿਆ । ਸਿੱਖਾਂ ਦੀ ਧਾਰਮਿਕ ਸਲਾਹਕਾਰ ਕਮੇਟੀ ਨੇ ਸਿੱਖ ਰਹਿਤ ਮਰਿਆਦਾ ਬਣਾ ਲਈ । ਏਸ ਦੇ ਕੁੱਲ 32 ਪੰਨੇ ਹਨ । 1925 ਤੋਂ 1936 ਤੱਕ ਉਸ ਸਮੇਂ ਦੇ ਵਿਦਵਾਨਾਂ ਨੇ ਖੂਬ ਸੋਚ ਵੀਚਾਰ ਕੇ ਸਾਰੇ ਉੱਘੇ ਵਿਦਵਾਨਾਂ ਦੀਆਂ ਰਾਵਾਂ ਲੈ ਕੇ ਖਰੜਾ ਸਰਬ ਹਿੰਦ ਸਿੱਖ ਬੋਰਡ ਨੂੰ ਸੌਂਪ ਦਿੱਤਾ । ਅਤੇ ਬੋਰਡ ਨੇ ਵੀ ਪ੍ਰਵਾਨਗੀ ਦੇ ਦਿੱਤੀ । ਸੱਭ ਤੋਂ ਪਹਿਲਾਂ ਸਿੱਖ ਕੌਣ ਹੈ ਨੂੰ ਹੀ ਸਪੱਸ਼ਟ ਕੀਤਾ ਗਿਆ । ਬੋਰਡ ਨੇ ਏਸ ਤਰਾਂ ਪ੍ਰਵਾਨਗੀ ਦਿੱਤੀ ਹੈ, '੧ੴ ਸਤਿਗੁਰ ਪ੍ਰਸਾਦਿ ॥ ਸਿੱਖ ਰਹਿਤ ਮਰਿਆਦਾ ॥ ਸ੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਰਹੁ-ਰੀਤ ਸਬ ਕਮੇਟੀ ਵਲੋਂ ਰਹੁ ਰੀ-ਤ ਦੇ ਖਰੜੇ ਦੀ ਪ੍ਰਵਾਨਗੀ ਸਰਬ ਹਿੰਦ ਸਿੱਖ ਮਿਸ਼ਨ ਬੋਰਡ ਨੇ ਆਪਣੇ ਮਤਾ ਨੰਬਰ ਇੱਕ ਮਿਤੀ 01-08-1936 ਰਾਂਹੀ ਅਤੇ ਸ੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਆਪਣੇ ਮਤਾ ਨੰਬਰ 149, ਮਿਤੀ 12-

10-1936 ਦੁਆਰਾ ਦਿੱਤੀ । ਇਸ ਕਮੇਟੀ ਵਿੱਚ ਪਹਿਲੇ ਨੰਬਰ ਤੇ ਜਥੇਦਾਰ ਅਕਾਲ ਤਖਤ, ਦੂਜੇ ਤੇ ਹੈਡ ਗ੍ਰੰਥੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਅਤੇ ਚੋਣਵੀਆਂ ਸਿੱਖ ਸੰਸਥਾਵਾਂ ਦੇ ਚੋਣਵੇਂ ਛੇ ਹੋਰ ਸਿੱਖ ਪ੍ਰੋਫੈਸਰ ਸਨ । ਸੰਸਾਰ ਦੇ ਸਾਰੇ ਵਿਦਵਾਨਾਂ ਦੀਆਂ ਰਾਵਾਂ ਵੀ ਲਈਆਂ ਗਈਆਂ । ਦੂਜੇ ਪਾਸੇ ਸਿੱਖ ਭਾਰਤ ਦੀ ਅਜਾਦੀ ਦੀ ਲੜਾਈ ਵਿੱਚ ਆਪਣਾ ਪੂਰਾ ਯੋਗਦਾਨ ਵੀ ਪਾ ਰਹੇ ਸਨ । ਅੰਗਰੇਜਾਂ ਦੀ ਤਰਫੋਂ ਸੰਸਾਰ ਜੰਗ ਵਿੱਚ ਵੀ ਸੱਭ ਤੋਂ ਅੱਗੇ ਸਿੱਖ ਸਨ । ਇਤਿਹਾਸਕਾਰ ਲਿਖਦੇ ਹਨ ਕਿ ਉਸ ਸਮੇਂ ਜੇ ਸਿੱਖ ਨਾ ਹੁੰਦੇ ਤਾਂ ਇੰਗਲੈਂਡ ਦੀਆਂ ਸਾਰੀਆਂ ਬੰਦਰਗਾਹਾਂ ਤੇ ਜਰਮਨ ਨੇ ਕਬਜਾ ਕਰ ਲੈਣਾ ਸੀ । ਸਿੱਖਾਂ ਨੇ ਅੰਗਰੇਜਾਂ ਨੂੰ ਬਚਾਇਆ ਵੀ ਤੇ ਭਾਰਤ ਵਿੱਚੋਂ ਭਜਾਇਆ ਵੀ । ਭਾਰਤ ਦੀ ਅਜਾਦੀ ਲਈ ਸਿੱਖਾਂ ਦੀਆਂ ਕੁਰਬਾਨੀਆ ਸੱਭ ਤੋਂ ਵੱਧ ਹਨ । ਇਤਨਾ ਕੁੱਝ ਹੋਣ ਉਪਰੰਤ ਵੀ ਅੰਗਰੇਜਾਂ ਨੇ ਅਤੇ ਮੰਨੂਵਾਦੀਆਂ ਨੇ ਸਿੱਖਾਂ ਨਾਲ ਰੱਜ ਕੇ ਵਿਸ਼ਵਾਸ਼ਘਾਤ ਕੀਤਾ । ਗਾਂਧੀ ਨੇ ਤਾਂ ਹੱਦ ਹੀ ਕਰ ਦਿੱਤੀ ਸੀ ਜਦੋਂ 26-02-1931 ਨੂੰ ਗੁਰਦੁਆਰਾ ਸੀਸ ਗੰਜ ਸਾਹਿਬ ਆ ਕੇ ਸੰਗਤ ਅਤੇ ਗੁਰੂ ਗ੍ਰੰਥ ਸਾਹਿਬ ਅੱਗੇ ਕਸਮਾਂ ਖਾਧੀਆ ਕਿ ਕਾਂਗਰਸ ਕਦੀ ਵੀ ਸਿੱਖਾਂ ਨੂੰ ਧੋਖਾ ਨਹੀਂ ਦੇਵੇਗੀ । ਜੇ ਕਾਂਗਰਸ ਧੋਖਾ ਦੇਵੇਗੀ ਤਾਂ ਆਪਣੀ ਮੌਤੇ ਆਪ ਮਰ ਜਾਵੇਗੀ । 14-08-1947 ਦੀ ਅੱਧੀ ਰਾਤ ਤੋਂ ਬਾਅਦ ਭਾਰਤ ਅਜਾਦ ਹੋ ਗਿਆ । ਮੰਨੂ ਵਾਦੀ ਜਸ਼ਨ ਮਨਾ ਰਹੇ ਸਨ ਅਤੇ ਸਿੱਖ ਰੋ ਰਹੇ ਸਨ । ਰਾਸਟਰਪਤੀ ਰਾਧਾ ਕ੍ਰਿਸਨਨ ਨੇ ਇਸ ਅਜਾਦੀ ਨੂੰ 'ਆਂਧੀ ਸੇ ਗਿਰਾ ਹੂਆ ਫਲ ਕਿਹਾ' ਸਿੱਖਾਂ ਨੂੰ ਅਜਾਦ ਭਾਰਤ ਵਿੱਚ ਪਹਿਲਾ ਸਰਟੀਫਿਕੇਟ ਮਿਲਿਆ , 'ਸਿੱਖ ਜੁਰਾਇਮ ਪੇਸ਼ਾ ਹਨ' ਮੰਨੂੰ ਵਾਦੀਆਂ ਨੇ ਸਿੱਖਾਂ ਲਈ ਹੂਬਹੂ ਓਹੀ ਨੀਤੀ ਵਰਤੀ ਜਿਹੜੀ ਅੰਗਰੇਜਾਂ ਨੇ ਵਰਤੀ ਸੀ ਬਲਕਿ ਇਹ ਉਹਨਾਂ ਤੋਂ ਵੀ ਜਾਲਮ ਨਿਕਲੇ । ਇਹਨਾਂ ਪੰਜਾਬ ਨੂੰ ਵੱਢਿਆ ਟੁੱਕਿਆ , ਪੰਜਾਬੀ ਬੋਲੀ ਨੂੰ ਖਤਮ ਕਰਨ ਦੀਆਂ ਸਾਜਿਸ਼ਾ ਕੀਤੀਆਂ । ਦਰਬਾਰ ਸਾਹਿਬ ਅੰਮ੍ਰਿਤਸਰ ਤੇ ਫੌਜੀ ਹਮਲਾ ਕਰਕੇ ਤਬਾਹੀ ਮਚਾਈ । ਸਾਰੀ ਦੁਨੀਆ ਦੇ ਸਾਹਮਣੇ ਸ਼ਰੇਆਮ ਭਾਰਤ ਦੀ ਰਾਜਧਾਨੀ ਦਿੱਲੀ ਤੋਂ ਸਿੱਖਾਂ ਦਾ ਕਤਲੇਆਮ ਕੀਤਾ । ਇਸ ਦਾ ਕਾਰਨ ਇਹ ਹੈ ਕਿ ਇਹਨਾਂ ਨੂੰ ਸਿੱਖਾਂ ਦੀ ਬਹਾਦਰੀ ਤੇ ਵਫਾਦਾਰੀ ਤੇ ਸਾੜਾ ਹੈ , ਜਲਤਨ ਹੈ । ਗਾਧੀ ਦੇ ਕਹਿਣ ਅਨੁਸਾਰ ਕਾਂਗਰਸ ਆਪਣੀ ਮੌਤੇ ਆਪ ਮਰ ਗਈ ਅਤੇ ਰਾਜ ਆ ਗਿਆ ਕੱਟੜ ਮੰਨੂ ਵਾਦੀਆਂ ਦੇ ਹੱਥ ਜਿਹੜੇ ਸਿੱਖਾਂ ਨੂੰ ਹਰ-ਹਾਲਤ ਹਿੰਦੂ ਧਰਮ ਦੇ ਖਾਰੇ ਸਮੁੰਦਰ ਵਿੱਚ ਗਰਕ ਕਰਨ ਲਈ ਬਜਿੱਦ ਹਨ । ਸਿੱਧੇ ਹਮਲਿਆਂ ਨਾਲ ਸਿੱਖ ਖਤਮ ਨਹੀਂ ਹੋਏ ਹੁਣ ਇਹਨਾਂ ਨੇ ਸਿੱਖ ਸਿਧਾਂਤਾ ਤੇ ਹਮਲਾ ਕੀਤਾ ਹੋਇਆ ਹੈ । ਬੇਸ਼ੱਕ ਸਿੱਖ ਰਹਿਤ ਮਰਿਆਦਾ ਵਿੱਚ ਸੱਭ ਤੋਂ ਪਹਿਲਾਂ ਸਿੱਖ ਕੌਣ ਹੈ ਦੀ ਪਰਿਭਾਸ਼ਾ ਦਿੱਤੀ ਹੋਈ ਹੈ ਫਿਰ ਵੀ ਸਿੱਖ ਕੌਣ ਹੈ ਦਾ ਮਸਲਾ ਖੜਾ ਰੱਖਿਆ ਗਿਆ । ਮਸਲਾ ਸ੍ਰੋਮਣੀ ਕਮੇਟੀ ਤੋਂ ਨਿਕਲ ਕੇ ਭਾਰਤ ਦੀ ਨਿਆ ਪਾਲਕਾ ਕੋਲ ਚਲਾ ਗਿਆ । ਹੁਣ ਅਦਾਲਤ ਵਿੱਚ ਵੀ ਸਿੱਧ ਹੋ ਗਿਆ ਕਿ ਸਹਿਜਧਾਰੀ ਸਿੱਖ ਸ਼ਰਾਰਤ ਵਜੋਂ ਸਿੱਖਾਂ ਵਿੱਚ ਘੁਸੇੜਿਆ ਗਿਆ ਸੀ । ਹੈਰਾਨੀ ਦੀ ਗੱਲ ਇਹ ਹੈ ਕਿ ਜਦ ਸਹਿਜਧਾਰੀ ਕੋਈ ਹਿੰਦੂ ਨਹੀਂ, ਮੁਸਲਮਾਨ ਅਤੇ ਈਸਾਈ ਵੀ ਨਹੀਂ ਹੁੰਦਾ ਫਿਰ ਸਹਿਜਧਾਰੀ ਕੋਈ ਸਿੱਖ ਵੀ ਨਹੀਂ ਹੁੰਦਾ । ਹਾਈਕੋਰਟ ਚੰਡੀਗੜ੍ਹ ਨੇ ਸਪੱਸ਼ਟ ਫੈਸਲਾ ਦਿੱਤਾ ਹੈ , 'ਸਿੱਖ ਧਰਮ ਵਿੱਚ ਜਮਾਂਦਰੂ ਕੇਸਾਧਾਰੀ ਸਾਬਤ ਸੂਰਤ ਵਿਅਕਤੀ ਹੀ ਸਿੱਖ ਹੋ ਸਕਦਾ ਹੈ , ਸਹਿਜਧਾਰੀ ਦੀ ਕੋਈ ਮਾਨਤਾ ਨਹੀ ਹੈ (30-05-2009) ਮਸਲਾ ਸੁਪਰੀਮ ਕੋਰਟ ਵਿੱਚ ਚਲਾ ਗਿਆ । ਭਾਰਤੀ ਕਾਰਜਪਾਲਿਕਾ ਸੰਸਦ ਨੇ ਦਖਲ ਦਿੱਤਾ ਰਾਜਸਭਾ ਨੇ 16-03-2016, ਲੋਕ ਸਭਾ ਨੇ 25-04-2016 ਅਤੇ ਭਾਰਤੀ ਰਾਸਟਰਪਤੀ ਨੇ 08-05-2016 ਨੂੰ ਕਾਨੂੰਨ ਬਣਾ ਦਿੱਤਾ ਕਿ ਗੁਰੂ ਨਾਨਕ ਸਾਹਿਬ ਜੀ ਦੇ ਹੁਕਮ ਅਨੁਸਾਰ ਸਾਬਤ ਸੂਰਤ ਦਸਤਾਰ ਸਿਰਾ ਵਾਲਾ ਹੀ ਸਿੱਖ ਹੁੰਦਾ ਹੈ । ਅਕਾਲ ਪੁਰਖ ਨੇ ਤਾਂ ਪਹਿਲਾ ਹੀ ਕੇਸਾ ਦੀ ਮੋਹਰ ਲਗਾ ਕੇ ਮਨੁੱਖ ਨੂੰ ਇਸ ਧਰਤੀ ਤੇ ਭੇਜਿਆ ਹੈ । ਜੰਮਦੇ ਬੱਚੇ ਦੇ ਕੇਸ ਇਸ ਦਾ ਸਬੂਤ ਹਨ । ਸਿੱਖ ਰਹਿਤ ਨਾਮਿਆਂ ਵਿੱਚ ਤਾਂ ਏਥੋਂ ਤੱਕ ਲਿਖਿਆ ਹੈ, 'ਸਾਬਤ ਸੂਰਤ ਰੱਬ ਦੀ ਭੰਨੇ ਬੇਈਮਾਨ' । ਅੰਮ੍ਰਿਤਧਾਰੀ ਸਿੱਖ ਅਕਾਲ ਪੁਰਖੁ ਦਾ ਫੌਜੀ ਹੈ । ਪਤਿਤ ਸਿੱਖ ਅਕਾਲ ਪੁਰਖ ਦੀ ਫੌਜ ਦਾ ਭਗੌੜਾ ਹੁੰਦਾ ਹੈ ।ਇਸ ਫੌਜ ਨੇ ਰੱਬ ਦਾ ਰਾਜ ਸਥਾਪਿਤ ਕਰਨਾ ਹੈ । ਰੱਬ ਦੇ ਰਾਜ ਵਿੱਚ ਸਾਰਿਆਂ ਦਾ ਭਲਾ ਕਰਨਾ ਹੈ । ਭਾਰਤ ਵਰਸ਼ ਵਿੱਚ ਸਰਬੱਤ ਦੀ ਭਲਾਈ ਦੀ ਸ਼ੁਰੂਆਤ ਦਲਿਤਾਂ ਤੋਂ ਸ਼ੁਰੂ ਹੋਣੀ ਹੈ । ਦਲਿਤ ਕਲਿਆਣ ਗੁਰਮਤਿ ਦਾ ਨਿਸ਼ਾਨਾ ਹੈ । ਸਿੱਖਾਂ ਨੂੰ ਇਸ ਨਿਸ਼ਾਨੇ ਤੋਂ ਥਿੜਕਾਉਣ ਵਾਲੇ ਗੁਰਮਤਿ ਵਿਰੋਧੀ ਅਖੌਤੀ ਸਹਿਜਧਾਰੀ ਸਿੱਖ ਹੀ ਹਨ । ਜੇ ਕਿਸੇ ਨੇ ਸਿੱਖ ਗੁਰਦੁਆਰਾ ਪ੍ਰਬੰਧ ਵਿੱਚ ਭਾਗ ਲੈਣਾ ਹੈ ਤਾਂ ਕੇਵਲ ਬਾਬੇ ਦੇ ਹੁਕਮੁ ਅਨੁਸਾਰ ਸਾਬਤ ਸੂਰਤਿ ਦਸਤਾਰ ਸਿਰਾ ਹੋ ਕੇ ਪਹਿਲਾਂ ਵੋਟਰ ਬਣੇ ਫਿਰ ਅਮ੍ਰਿਤ ਛਕ ਕੇ ਸ੍ਰੋਮਣੀ ਕਮੇਟੀ ਮੈਂਬਰ ਬਣ ਕੇ ਆਪਣਾ ਸੁਚੱਜਾ ਯੋਗਦਾਨ ਪਾ ਕੇ ਰੱਬ ਦੀ ਬਖਸ਼ਿਸ ਪ੍ਰਾਪਤ ਕਰ

ਕੇ ਸਿੱਖਾਂ ਨੂੰ ਭੜਕਾਇਆ ਜਾ ਰਿਹਾ ਹੈ । ਕਿਹਾ ਜਾਂਦਾ ਹੈ, 70 ਲੱਖ ਸਹਿਜਧਾਰੀ ਸਿੱਖਾਂ ਨੂੰ ਪਰੇ ਧੱਕ ਕੇ ਬਹੁਤ ਮਾੜਾ ਕੀਤਾ । ਓਏ ਭਲਿਓ ਲੋਕੋ ! ਇਹ 70 ਲੱਖ ਸਹਿਜਧਾਰੀ ਸਿੱਖ ਗੁਰੂ ਦੇ ਨਾਲ ਕਦੋਂ ਸਨ ? ਭਾਰਤੀ ਕਾਨੂੰਨ ਬਣਨ ਤੋਂ ਪਹਿਲਾਂ ਸਿੱਖ ਵੋਟਰ ਬਣਨ ਲਈ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿੱਚ ਇੱਕ ਹਲਫੀਆ ਬਿਆਨ ਦਿੱਤਾ ਜਾਂਦਾ ਸੀ , ' ਮੈਂ ਕੇਸਾਧਾਰੀ ਸਿੱਖ ਹਾਂ, ਮੈਂ ਆਪਣੀ ਦਾਹੜੀ ਨਹੀਂ ਬਣਾਉਂਦਾ, ਕੇਸ ਨਹੀ ਕਤਰਦਾ/ਕਤਰਦੀ । ਧੂਮਰਪਾਨ ਨਹੀਂ ਕਰਦਾ/ ਕੁੱਠਾਂ ਨਹੀਂ ਖਾਂਦਾ । ਸ਼ਰਾਬ ਨਹੀਂ ਪੀਂਦਾ । ਪਤਿਤ ਨਹੀਂ ਹਾਂ । ਫਿਰ ਜੇ ਕੋਈ ਝੂਠਾ ਹਲਫੀਆ ਬਿਆਨ ਦੇ ਕੇ ਵੋਟਰ ਬਣਦਾ ਹੈ ਤਾਂ ਸਮਝੋ ਉਹ ਗੁਰੂ ਗ੍ਰੰਥ ਸਾਹਿਬ ਅਤੇ ਸਿੱਖ ਪੰਥ ਨੂੰ ਟਿੱਚ ਸਮਝਦਾ ਹੈ । ਏਸ ਤਰਾਂ ਦੇ ਮਨੁੱਖ ਸਿੱਖੀ ਦੇ ਨੇੜੇ ਹੋ ਹੀ ਨਹੀਂ ਸਕਦੇ । ਉਹ ਕਹਿੰਦੇ ਹਨ ਅਸੀਂ ਅੰਦਰੋਂ ਸਿੱਖ ਹਾਂ । ਅੰਦਰ ਤਾਂ ਕਿਸੇ ਦਾ ਕੋਈ ਫੋਲ ਨਹੀਂ ਸਕਦਾ, ਬਾਹਰੀ ਵੋਟਰ ਬਣਨ ਦੀ ਯੋਗਤਾ ਸਾਬਤ ਸੂਰਤ ਦਸਤਾਰ ਸਿਰਾ ਤਾਂ ਘੱਟ ਤੋਂ ਘੱਟ ਹੈ । ਇੱਕ ਨਵੀਂ-ਨਵੀਂ ਅਖਬਾਰ ਸੰਪਾਦਕ ਬੀਬੀ ਨੇ ਤਾਂ ਏਥੋਂ ਤੱਕ ਲਿਖ ਦਿਤਾ ਬੀਬੀਆਂ ਤਾਂ ਸਾਰੀਆਂ ਹੀ ਸਹਿਜਧਾਰੀ ਹੁੰਦੀਆਂ ਹਨ ਕਿਉਂਕਿ ਭਰਵੱਟੇ ਤਾਂ ਸਾਰੀਆਂ ਹੀ ਬਣਵਾਉਂਦੀਆਂ ਹਨ । ਉਹਨਾਂ ਨੂੰ ਸਲਾਹ ਹੈ ਕਿ ਉਹ ਆਪਣੇ ਨਾਲ ਸਾਰੀਆਂ ਬੀਬੀਆਂ ਨੂੰ ਨਾਲ ਨਾ ਰਲਾਉਣ । ਕਦੇ ਕੋਈ ਲਿਖਦਾ, 'ਸਿੱਖਾਂ ਨੇ ਪੰਜਾਬੀ ਸੂਬਾ ਮੰਗ ਕੇ ਸੂਬੀ ਲੈ ਲਈ'। ਅੱਜ ਜੇ ਸਿੱਖਾਂ ਕੋਲ ਇਹ ਸੂਬੀ ਵੀ ਨਾਂ ਹੁੰਦੀ ਆਪਣੀ ਬੋਲੀ ਨਾ ਹੁੰਦੀ ਤਾਂ ਸਾਡਾ ਹਾਲ ਵੀ 11 ਕਰੋੜ ਸਿਗਲੀਗਰਾਂ ਵਾਲਾ ਹੁੰਦਾ । ਕੋਈ ਲਿਖਦਾ ਇਹਨਾ ਨੇ ਵੰਡੀਆਂ ਪਾ ਦਿੱਤੀਆਂ ? ਗੁਰਮਤਿ ਵਿੱਚ ਸਪੱਸਟ ਹੈ ਮਨਮੁੱਖਾਂ ਨਾਲੋ ਤੁੱਟੀ ਭਲੀ ।

ਅਸਲ ਗੱਲ ਇਹ ਹੈ ਕਿ ਸਾਰੀ ਦੁਨੀਆ ਵਿੱਚ ਜੁਲਮ ਦੇ ਖਿਲਾਫ ਅਤੇ ਪਖੰਡਾਂ ਦੇ ਖਿਲਾਫ ਡਟਣ ਵਾਲੇ ਕੇਵਲ ਤੇ ਕੇਵਲ ਸਿੱਖ ਹੀ ਹਨ । ਮੰਨੂਵਾਦੀਆਂ ਨਾਲ ਤਾ ਇੱਟ-ਖੜੱਕਾ ਗੁਰੂ ਨਾਨਕ ਸਾਹਿਬ ਦੇ ਵੇਲੇ ਤੋਂ ਹੀ ਸ਼ੁਰੂ ਹੋ ਗਿਆ ਸੀ । ਅੰਗਰੇਜਾਂ ਨੇ ਵੀ ਆਪਣੇ ਰਾਜ ਵਾਸਤੇ ਸਿੱਖਾਂ ਨੂੰ ਹੀ ਖਤਰਨਾਕ ਸਮਝਿਆ ਸੀ । ਅੱਜਕੱਲ ਅਮਰੀਕਾ ਵਿੱਚ ਰਾਸਟਰਪਤੀ ਦੀ ਚੋਣ ਲੜਨ ਵਾਲਾ ਉਮੀਦਵਾਰ ਪਹਿਲੇ ਨੰਬਰ ਤੇ ਮਿਸਟਰ ਟਰੰਪ ਹੈ । ਜਦੋਂ ਉਸ ਨੇ ਮੁਸਲਮਾਨਾ ਖਿਲਾਫ ਨਸਲਵਾਦੀ ਟਿੱਪਣੀ ਕੀਤੀ ਤਾਂ ਅਮਰੀਕੀ ਸਿੱਖਾਂ ਨੇ ਟਰੰਪ ਦਾ ਵਿਰੋਧ ਕੀਤਾ ਸੀ । ਹਿੰਦੂ ਰਾਸਟਰਵਾਦੀਆਂ ਸਾਹਮਣੇ ਅੱਜ ਵੀ ਸਿੱਖ ਰੁਕਾਵਟ ਹਨ । ਮੰਨੂ ਵਾਦੀਆਂ ਦਾ ਨਿਸਾਨਾ ਹੈ ਸਿੱਖ ਧਰਮ ਨੂੰ ਹਿੰਦੂ ਧਰਮ ਦੇ ਖਾਰੇ ਸਮੁੰਦਰ ਵਿੱਚ ਡੋਬ ਦੇਣਾ । ਇਹਨਾਂ ਨੇ ਇਸ ਕੰਮ ਲਈ ਸਿੱਖਾਂ ਦੇ ਇੱਕ ਸਿੱਖ ਦਿੱਖ ਵਾਲੇ ਲੀਡਰ ਨੂੰ ਫੜਿਆ ਹੈ । ਉਹ ਦਸ ਸਾਲਾਂ ਤੋਂ ਪੰਜਾਬ ਦਾ ਮੁੱਖ ਮੰਤਰੀ ਵੀ ਚੱਲਿਆ ਆ ਰਿਹਾ ਹੈ । ਆਰ.ਐਸ.ਐਸ.ਵਾਲਿਆਂ ਨੇ ਉਸ ਨੂੰ ਨਿਕਰ ਪੁਆ ਕੇ ਪਰੇਡ ਕਰਵਾਈ, ਟਿੱਕੇ ਲਗਾਏ, ਜਗਰਾਤੇ ਕਰਵਾਏ ਹੋਰ ਵੀ ਬਹੁਤ ਕੁੱਝ ਕਰਵਾਇਆ । ਸਾਰੀਆਂ ਮੰਨੂਵਾਦੀ ਰੀਤਾਂ ਕਰਵਾਉਣ ਉਪਰੰਤ ਵੀ ਮੰਨੂਵਾਦੀਆਂ ਨੂੰ ਉਹਨਾਂ ਵਿੱਚੋਂ ਸਿੱਖੀ ਦੀ ਬੋ ਆਉਣੀ ਨਹੀਂ ਹਟੀ । ਹੁਣ ਸਾਹਿਜਧਾਰੀਆਂ ਵਾਲਾ ਕਾਨੂੰਨ ਬਣਾ ਕੇ ਸਹਿਜਧਾਰੀਆਂ ਨੂੰ ਉਹਨਾਂ ਨਾਲੋ ਤੋੜ ਕੇ ਹੀ ਉਹਨਾਂ ਨੂੰ ਢਾਇਆ ਜਾ ਸਕਦਾ ਹੈ । ਇਸ ਦੀ ਜਗਾ ਕਿਸੇ ਸਹਿਜਧਾਰੀ ਨੂੰ ਅੱਗੇ ਲਿਆ ਕੇ ਅਤੇ ਸਾਧ ਲਾਣੇ ਨੂੰ ਸ੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸੰਭਾਲ ਕੇ ਪਹਿਲਾਂ ਸਿੱਖ ਰਹਿਤ ਮਰਿਆਦਾ ਨੂੰ ਬਦਰੰਗ ਕਰਕੇ ਸਿੱਖ ਧਰਮ ਦਾ ਭੋਗ ਪਾਇਆ ਜਾ ਸਕਦਾ ਹੈ । ਨਿਰੋਲ ਗੁਰਮਤਿ ਦਾ ਪ੍ਰਚਾਰ ਕਰਨ ਵਾਲਿਆਂ ਨਾਲ ਬਾਬਾ ਰਣਜੀਤ ਸਿੰਘ ਢੱਡਰੀਆਂ ਵਾਲੇ (17-05-2016) ਵਰਗਾ ਹਾਲ ਕੀਤਾ ਜਾਵੇਗਾ । ਇਉਂ ਹਿੰਦੂ ਰਾਸਟਰਵਾਦੀ ਆਪਣਾ ਰਾਜ ਸਦੀਵੀ ਕਾਇਮ ਰੱਖ ਸਕਦੇ ਹਨ । ਇਹ ਮੰਨੂਵਾਦੀਆਂ ਦੀ ਸੋਚ ਹੈ ਜੋ ਕਿ ਗਲਤ ਹੈ । ਇਹਨਾਂ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਸਿੱਖ ਸਿੱਖ ਹਨ । ਅਫਗਾਨ ਤੇ ਇਰਾਨ ਦੇ ਲੁਟੇਰਿਆਂ ਨੂੰ ਰੋਕਣ ਵਾਲੇ ਸਿੱਖ ਹੀ ਸਨ । ਅੰਗਰੇਜਾਂ ਨੂੰ ਭਜਾਉਣ ਵਾਲੇ ਸਿੱਖ ਹੀ ਸਨ । ਅਮਰੀਕਾ ਕੈਨੇਡਾ ਆਦਿ ਦੇਸ਼ਾਂ ਵਾਲੇ ਸਿੱਖਾਂ ਨੂੰ ਉੱਚੀਆਂ ਪਦਵੀਆਂ ਤੇ ਬੈਠਾ ਕੇ ਲਾਭ ਲੈ ਰਹੇ ਹਨ । ਆਰ.ਐਸ.ਐਸ. ਵਾਲਿਆਂ ਨੂੰ ਵੀ ਸਲਾਹ ਹੈ ਕਿ ਜੇ ਉਹ ਸੱਚਮੁੱਚ ਹੀ ਭਾਰਤ ਦਾ ਭਲਾ ਚਾਹੁੰਦੇ ਹਨ ਅਤੇ ਸੰਸਾਰ ਵਿੱਚ ਇੱਜਤ-ਮਾਣ ਚਾਹੁੰਦੇ ਹਨ ਤਾਂ ਗੁਰੂ ਗ੍ਰੰਥ ਸਾਹਿਬ ਜੀ ਦੇ ਨਿਰੋਲ ਪ੍ਰਚਾਰ ਵਿੱਚ ਸਿੱਖਾ ਦੀ ਮੱਦਦ ਕਰਨ । ਗੁਰੂ ਗਰੰਥ ਸਾਹਿਬ ਭਾਰਤ ਦੀ ਸੁਪਰੀਮ ਕੋਰਟ ਵਲੋਂ ਸਿੱਖਾਂ ਦਾ ਪ੍ਰਵਾਨਿਤ ਜਿੰਦਾ ਗੁਰੂ ਹੈ । ਭਾਰਤ ਸਰਕਾਰ ਦਾ ਸੋਧਿਆ ਗੁਰਦੁਆਰਾ ਕਾਨੂੰਨ 2016

—— 0 ——

*9914701469*

# ਮਸਲਾ ਸਹਿਜਧਾਰੀ ਸਿੱਖਾਂ ਨੂੰ ਦੋ ਹਿਸਿਆਂ ਵਿੱਚ ਵੰਡਣ ਤੋਂ ਰੋਕਣ ਵਾਲੇ ਇਸ ਚੰਗੇ ਫੈਂਸਲੇ ਦਾ ਸਵਾਗਤ ਕਰਨਾ ਬਣਦਾ ਹੈ ।



*ਹਰਲਾਜ ਸਿੰਘ ਬਹਾਦਰਪੁਰ*

ਸਿਆਸੀ ਲੋਕਾਂ ਨੇ ਸਿਆਸਤ ਦੇ ਦਾਅ ਪੇਚ ਖੇਡਦਿਆਂ ਹਮੇਸਾਂ ਹੀ ਆਮ ਲੋਕਾਂ ਵਿੱਚ ਵੰਡੀਆਂ ਹੀ ਪਾਈਆਂ ਹਨ ਪਰ ਸਹਿਜਧਾਰੀਆਂ ਦੇ ਮੁਦੇ ਤੇ ਇਸ ਦੇ ਉਲਟ ਖੇਡ ਖੇਡੀ ਗਈ ਹੈ ਜਿਸ ਵਿੱਚ ਵੰਡੀਆਂ ਪਾਉਣ ਦੀ ਥਾਂ ਵੰਡੀ ਪਾਉਣ ਤੋਂ ਰੋਕਣ ਵਾਲਾ ਫੈਸਲਾ ਕੀਤਾ ਗਿਆ ਹੈ ਜਿਸ ਦਾ ਸਵਾਗਤ ਕਰਨਾ ਬਣਦਾ ਹੈ । ਇਸ ਵਿੱਚ ਕੋਈ ਸੱਕ ਨਹੀਂ ਹੈ ਸ੍ਰੋਮਣੀ ਅਕਾਲੀ ਦਲ ਅਤੇ ਸ੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਤੇ ਕਾਬਜ ਧੜੇ (ਬਾਦਲ ਪ੍ਰੀਵਾਰ) ਨੇ ਗੈਰ ਸਿੱਖਾਂ ਅਤੇ ਸਿੱਖ ਵਿਰੋਧੀਆਂ ਨਾਲੋਂ ਵੀ ਸਿੱਖੀ ਦਾ ਵੱਧ ਨੁਕਸਾਨ ਕੀਤਾ ਹੈ ਅਤੇ ਕਰ ਵੀ ਰਿਹਾ ਹੈ , ਹੋ ਸਕਦੈ ਇਹ ਫੈਂਸਲਾ ਵੀ ਉਹਨਾ ਨੇ ਆਪਣੀ ਸੋਚ ਮੁਤਾਬਿਕ ਸਿੱਖੀ ਦੇ ਨੁਕਸਾਨ ਲਈ ਹੀ ਕੀਤਾ ਹੋਵੇ ਪਰ ਇਹ ਉਹਨਾ ਦੀ ਸੋਚ ਦੇ ਉਲਟ ਹੋਇਆ ਹੈ ।ਵਿਰੋਧੀ ਪਾਰਟੀਆ ਹੋਣ ਤੇ ਆਮ ਆਦਮੀ ਪਾਰਟੀ ਅਤੇ ਕਾਂਗਰਸ ਨੇ ਇਸ ਫੈਂਸਲੇ ਦਾ ਵਿਰੋਧ ਵੀ ਕੀਤਾ ਹੈ । ਹੁਣ ਨਵੀਆਂ ਚਰਚਾਵਾਂ ਸ਼ੁਰੂ ਹੋ ਗਈਆਂ ਹਨ ਕਿ ਇਸ ਨਾਲ ਸਿੱਖਾਂ ਦੀ ਗਿਣਤੀ ਘਟੇਗੀ, ਕੋਈ ਕਹਿ ਰਿਹਾ ਹੈ ਕਿ ਸਿੱਖਾਂ ਵਿੱਚ ਫੁੱਟ ਪੈ ਗਈ, ਕੋਈ ਕਹਿ ਰਿਹਾ ਹੈ ਕਿ ਸਹਿਜਧਾਰੀਆਂ ਨੂੰ ਗਲੇ ਨਾਲ ਲਗਾਉਣ ਦੀ ਵਜਾਏ ਪਰੇ ਧੱਕ ਦਿੱਤਾ ਹੈ ਪਰ ਮੇਰੀ ਸੋਚ ਮੁਤਾਬਿਕ ਅਜਿਹਾ ਕੁੱਝ ਵੀ ਨਹੀਂ ਹੋਇਆ ਇਹ ਸੱਭ ਸਿਆਸੀ ਵਿਰੋਧ ਹਨ । ਹਾਂ ਸਹਿਜਧਾਰੀਆਂ ਨੂੰ ਮਾਨਤਾ ਦੇਣ ਨਾਲ ਸਿੱਖਾਂ ਦੀ ਗਿਣਤੀ ਘੱਟਣੀ ਸੀ, ਸਿੱਖਾਂ ਵਿੱਚ ਫੁੱਟ ਵੀ ਪੈਣੀ ਸੀ ਅਤੇ ਸਹਿਜਧਾਰੀਆਂ ਨੂੰ ਸਿੱਖੀ ਤੋਂ ਦੂਰ ਵੀ ਧੱਕਿਆ ਜਾਣਾ ਸੀ ।ਕਿਉਕਿ ਸਹਿਜਧਾਰੀਆਂ ਨੂੰ ਮਾਨਤਾ ਮਿਲਣ ਨਾਲ ਸਿੱਖਾਂ ਦੇ ਦੋ ਧੜੇ ਪੱਕੇ ਤੌਰ ਤੇ ਬਣ ਜਾਣੇ ਸਨ ,ਇੱਕ ਸਿੱਖ ਅਤੇ ਦੂਜੇ ਸਹਿਜਧਾਰੀ ਸਿੱਖ, ਇਸ ਨਾਲ ਖੰਡੇ ਦੀ ਪਹੁਲਧਾਰੀ ਸਿੱਖਾਂ ਦੀ ਗਿਣਤੀ ਵੀ ਘੱਟ ਜਾਣੀ ਸੀ ਅਤੇ ਸਹਿਜਧਾਰੀ ਸਿੱਖ ਸਦਾ ਲਈ ਗੁਰੂ ਗੋਬਿੰਦ ਸਿੰਘ ਜੀ ਦੇ ਸਾਜੇ ਪਾਹੁਲਧਾਰੀ ਸਿੱਖ ਪੰਥ ਤੋਂ ਦੂਰ ਹੋ ਜਾਣੇ ਸੀ । ਬੇਸੱਕ ਅਜੋਕੀ ਸਿੱਖੀ ਅੱਜ ਸਿਆਸੀ ਲੀਡਰਾਂ ਅਤੇ ਪੁਜਾਰੀਵਾਦ ਦੇ ਕਬਜੇ ਵਿੱਚ ਹੋਣ ਕਾਰਨ ਆਪਣੇ ਅਸਲੀ ਸਿਧਾਂਤਾਂ ਤੋਂ ਦੂਰ ਜਾ ਚੁੱਕੀ ਹੈ ਪਰ ਇਸ ਸਚਾਈ ਤੋਂ ਮੁਨਕਰ ਨਹੀਂ ਹੋਇਆ ਜਾ ਸਕਦਾ ਕਿ ਬ੍ਰਾਹਮਣ ਦੀ ਜਾਤ ਵਰਣ ਵੰਡ ਦੀ ਤਰਾਂ ਸਿੱਖੀ ਪਿਤਾ ਪੁਰਖੀ ਨਹੀਂ ਹੈ , ਸਿੱਖ ਦੇ ਘਰ ਸਿੱਖ ਨਹੀਂ ਜੰਮਦਾ , ਸਿੱਖ ਤਾਂ ਬਣਨਾ ਪੈਂਦਾ ਹੈ । ਸਿੱਖੀ ਇੱਕ ਵਿਚਾਰਧਾਰਾ ਹੈ ਇਸ ਨੂੰ ਮੰਨਣ ਵਾਲਾ ਸਿੱਖ ਹੈ , ਕੋਈ ਵੀ ਵਿਅਕਤੀ ਇਸ ਵਿਚਾਰਧਾਰਾ ਨੂੰ ਅਪਣਾ ਕੇ ਸਿੱਖ ਬਣ ਸਕਦਾ ਹੈ ਤੇ ਕੋਈ ਸਿੱਖੀ ਨੂੰ ਛੱਡ ਵੀ ਸਕਦਾ ਹੈ । ਸਹਿਜਧਾਰੀ ਸਿੱਖ ਪਾਰਟੀ ਦੇ ਕੌਮੀ ਪ੍ਰਧਾਨ ਡਾ: ਪਰਮਜੀਤ ਸਿੰਘ ਰਾਣੂੰ ਜੀ ਵੀ ਕਹਿੰਦੇ ਰਹੇ ਹਨ ਕਿ ਸਿੱਖਾਂ ਦੇ ਘਰ ਜਨਮਿਆ ਹਰ ਬੱਚਾ ਸਿੱਖ ਹੈ । ਡਾ: ਰਾਣੂੰ ਜੀ ਦੀ ਇਹ ਗੱਲ ਕਿ ਸਿੱਖਾਂ ਦੇ ਘਰ ਜਨਮਿਆ ਹਰ ਬੱਚਾ ਸਿੱਖ ਹੁੰਦਾ ਹੈ, ਬਿਲਕੁਲ ਗਲਤ ਹੈ । ਕਿਉਂਕਿ ਸਿੱਖੀ ਇੱਕ ਸੱਚ ਦਾ ਮਾਰਗ ਹੈ । ਇਸ ਮਾਰਗ ਤੇ ਤੁਰਨ ਵਾਲਾ ਹੀ ਇਸ ਮਾਰਗ ਦਾ ਪਾਂਧੀ ਕਹਾ ਸਕਦਾ ਹੈ । ਸਿੱਖਾਂ ਦੇ ਘਰ ਜਨਮ ਲੈਣ ਵਾਲਾ ਤਾਂ ਕੀ, ਸਿੱਖ ਗੁਰੂਆਂ ਦੇ ਘਰ ਜਨਮ ਲੈਣ ਵਾਲੇ ਵੀ ਸਿੱਖੀ ਤੋਂ ਦੂਰ ਰਹੇ ਸਨ । ਜਿਵੇਂਕਿ ਗੁਰੂ ਨਾਨਕ ਪਾਤਸ਼ਾਹ ਜੀ ਦੇ ਪੁੱਤਰ ਬਾਬਾ ਸ੍ਰੀ ਚੰਦ ਤੇ ਲੱਖਮੀ ਦਾਸ, ਗੁਰੂ ਨਾਨਕ ਜੀ ਦੀ ਸਿੱਖੀ (ਸੋਚ) ਤੋਂ ਉਲਟ ਸਨ । ਚੌਥੇ ਪਾਤਸ਼ਾਹ ਗੁਰੂ ਰਾਮਦਾਸ ਜੀ ਦੇ ਤਿੰਨ ਪੁੱਤਰ ਸਨ, ਜਿਨ੍ਹਾਂ ਵਿਚੋਂ ਜਿੱਥੇ ਗੁਰੂ ਅਰਜਨ ਦੇਵ ਜੀ ਸਿੱਖ ਗੁਰੂ ਹੋਏ ਹਨ, ਉੱਥੇ ਪਿਰਥੀ ਚੰਦ ਸਿੱਖ ਵਿਰੋਧੀ ਸੀ । ਸੱਤਵੇਂ ਪਾਤਸ਼ਾਹ ਗੁਰੂ ਹਰ ਰਾਇ ਸਾਹਿਬ ਜੀ ਦੇ ਵੀ ਦੋ ਪੁੱਤਰ ਸਨ, ਜਿਨ੍ਹਾਂ ਵਿੱਚੋਂ ਇੱਕ ਗੁਰੂ ਹਰ ਕ੍ਰਿਸ਼ਨ ਬਣਿਆ ਤੇ ਦੂਜਾ ਰਾਮ ਰਾਇ ਸੀ ਜੋ ਸਤਗੁਰਾਂ ਦੀ ਸੋਚ ਦੇ ਉਲਟ ਸੀ । ਅਜੋਕੇ ਸਿੱਖਾਂ ਬਾਰੇ ਤਾਂ ਸਭ ਨੂੰ

ਪਤਾ ਹੀ ਹੈ ਕਿ ਸਿੱਖਾਂ ਦੇ ਘਰ ਜਨਮੇ ਬੱਚੇ ਕਿੰਨੇ ਕੁ ਸਿੱਖ ਹਨ। ਸਿੱਖੀ ਦਾ ਮੂਲ ਸਿਧਾਂਤ ਇੱਕ ਹੈ। ਸਿੱਖੀ ਵਿੱਚ ਦੇਵੀ-ਦੇਵਤਿਆਂ ਅਵਤਾਰਾਂ ਆਦਿ ਲਈ ਕੋਈ ਥਾਂ ਨਹੀਂ। ਸਿਰਫ ਇੱਕ ਅਕਾਲ ਪੁਰਖ ਪ੍ਰਮਾਤਮਾ ਨੂੰ ਹੀ ਸਰਵ ਉੱਚ ਮੰਨਿਆ ਗਿਆ ਹੈ। ਜਾਤ-ਪਾਤ, ਊਚ-ਨੀਚ, ਵਰਣ ਵੰਡ ਨੂੰ ਵੀ ਸਿੱਖੀ ਵਿੱਚ ਕੋਈ ਥਾਂ ਨਹੀਂ ਹੈ। ਸਿੱਖੀ ਦਾ ਸਿਧਾਂਤ ਸਮੁੱਚੀ ਮਨੁੱਖਤਾ ਨੂੰ ਇੱਕ ਬਰਾਬਰ ਸਮਝਦਾ ਹੈ ਅਤੇ ਇੱਕ ਦੇ ਹੀ ਲੜ ਲਾਉਂਦਾ ਹੈ। ਇਸ ਵਿੱਚ ਕੋਈ ਸ਼ੱਕ ਨਹੀਂ ਕਿ ਏਕਤਾ (ਇੱਕ) ਦਾ ਪਾਠ ਪੜ੍ਹਾਉਣ ਵਾਲੀ ਸਿੱਖੀ ਅੱਜ ਅਨੇਕਤਾ (ਹਜਾਰਾਂ ਧੜਿਆਂ) ਵਿੱਚ ਵੰਡੀ ਜਾ ਚੁੱਕੀ ਹੈ। ਇੱਕ ਗ੍ਰੰਥ (ਗੁਰੂ ਗ੍ਰੰਥ ਸਾਹਿਬ ਜੀ) ਅਤੇ ਇੱਕ ਪੰਥ ਦੇ ਪੈਰੋਕਾਰ ਕਹਾਉਣ ਵਾਲੇ ਸਾਡੇ ਅਜੋਕੇ ਸਿੱਖਾਂ ਦਾ ਨਾ ਤਾਂ ਗ੍ਰੰਥ ਇੱਕ ਰਿਹਾ ਤੇ ਨਾ ਪੰਥ ਇੱਕ ਰਿਹਾ। ਕਹਿਣ ਨੂੰ ਭਾਵੇਂ ਅਸੀਂ ਸਾਰੇ ਆਪਣੇ ਆਪ ਨੂੰ ਗੁਰੂ ਗ੍ਰੰਥ ਸਾਹਿਬ ਜੀ ਨੂੰ ਮੰਨਣ ਵਾਲੇ ਸਿੱਖ ਕਹਾਉਂਦੇ ਹਾਂ, ਪਰ ਇੱਕ ਗ੍ਰੰਥ (ਗੁਰੂ ਗ੍ਰੰਥ ਸਾਹਿਬ ਜੀ) ਦੀ ਥਾਂ ਸਾਡੇ ਗ੍ਰੰਥ ਵੀ ਬਹੁਤ ਸਾਹਮਣੇ ਆ ਚੁੱਕੇ ਹਨ, ਜਿੰਨ੍ਹਾਂ ਤੋਂ ਅੱਜ ਸਿੱਖ ਕੌਮ ਸੇਧ ਲੈ ਰਹੀ ਹੈ। ਇੱਕ ਪੰਥ ਵੀ ਸਾਡਾ ਨਹੀਂ ਰਿਹਾ। ਅੱਜ ਜਿੰਨੇ ਸਿੱਖ ਹਨ ਉਨੇ ਹੀ ਡੇਰੇ, ਟਕਸਾਲਾਂ, ਦਲ, ਜਥੇ ਆਦਿ ਹਨ। ਸਭ ਸਿੱਖ ਆਪੋ ਆਪਣੇ ਡੇਰੇ, ਟਕਸਾਲਾਂ, ਦਲ, ਜਥੇ, ਬਾਬੇ, ਸੰਤ, ਬ੍ਰਹਮ ਗਿਆਨੀ ਆਦਿ ਨੂੰ ਸਰਵਉੱਚ ਮੰਨਦੇ ਹਨ। ਸਹਿਜਧਾਰੀ ਸਿੱਖ ਪਾਰਟੀ ਦੇ ਕੌਮੀ ਪ੍ਰਧਾਨ ਡਾ: ਰਾਣੂੰ ਸਾਹਿਬ ਜੀ ਵੀ ਅਜਿਹਿਆਂ ਵਿੱਚੋਂ ਹੀ ਇੱਕ ਹਨ। ਜੋ ਇੱਕ ਹੋਰ ਧੜਾ ਖੜਾ ਕਰ ਰਹੇ ਸਨ। ਜੇ ਡਾ: ਰਾਣੂੰ ਜੀ ਸੱਚਮੁੱਚ ਸਿੱਖੀ ਨੂੰ ਪਿਆਰ ਕਰਦੇ ਹਨ ਤਾਂ ਉਨ੍ਹਾਂ ਨੂੰ ਚਾਹੀਂਦਾ ਸੀ ਕਿ ਉਹ ਵੱਖਰਾ ਧੜਾ ਪੈਦਾ ਕਰਨ ਦੀ ਥਾਂ ਸਿੱਖੀ ਵਿੱਚ ਆਪੋ ਆਪਣੇ ਨਾਮ ਚਮਕਾਉਣ ਲਈ ਬਣੇ ਧੜਿਆਂ ਨੂੰ ਖਤਮ ਕਰਨ ਦਾ ਬੀੜਾ ਚੁੱਕਦੇ। ਪਰ ਅਫਸੋਸ ਕਿ ਡਾ: ਰਾਣੂੰ ਜੀ ਨੇ ਵੀ ਇੱਕ ਹੋਰ ਧੜਾ ਖੜਾ ਕਰ ਲਿਆ ਹੈ। ਜਿਨੇ ਧੜੇ, ਡੇਰੇ, ਟਕਸਾਲਾਂ, ਦਲ, ਜਥੇ ਆਦਿ ਸਿੱਖੀ ਵਿੱਚ ਘੁਸਪੈਠ ਕਰ ਚੁੱਕੇ ਹਨ, ਉਨ੍ਹਾਂ ਸਭ ਲਈ ਸਿੱਖੀ ਸਿਧਾਤਾਂ ਨਾਲੋਂ ਆਪਣੇ ਧੜੇ ਹੀ ਸਰਵੋਤਮ ਹਨ। ਸਿੱਖੀ ਸਿਧਾਂਤਾਂ ਦੇ ਸੋਹਣੇ ਰੁੱਖ ਉੱਪਰ ਇਹ ਧੜੇ ਅਮਰ ਵੇਲ ਬਣ ਕੇ ਛਾਏ ਹੋਏ ਹਨ, ਜੋ ਆਪ ਤਾਂ ਵਧ ਫੁੱਲ ਰਹੇ ਹਨ ਪਰ ਸਿੱਖੀ ਸਿਧਾਂਤਾਂ ਨੂੰ ਖਤਮ ਕਰ (ਸੁਕਾ) ਰਹੇ ਹਨ। ਹੋ ਸਕਦੈ ਡਾ: ਰਾਣੂੰ ਜੀ ਅੰਦਰ ਸਿੱਖੀ ਪ੍ਰਤੀ ਹਮਦਰਦੀ ਹੋਵੇ, ਉਹ ਸਿੱਖੀ ਤੇ ਕਬਜਾ ਕਰੀ ਬੈਠੇ ਮਾਫੀਏ (ਗਰੋਹ) ਤੋਂ ਦੁਖੀ ਹੋਣ, ਇਸ ਲਈ ਉਨ੍ਹਾਂ ਨੇ ਇਹ ਰਾਹ ਚੁਣਿਆ ਹੋਵੇ। ਇਹ ਸੋਚ ਤਾਂ ਚੰਗੀ ਹੈ। ਕਿਉਂਕਿ ਸਿੱਖੀ ਤੇ ਕਬਜਾ ਕਰੀ ਬੈਠੇ ਇਹਨਾਂ ਭੇਖੀ ਸਿੱਖਾਂ (ਸਿੱਖੀ ਦੇ ਠੇਕੇਦਾਰਾਂ) ਤੋਂ ਸਿੱਖੀ ਨੂੰ ਮੁਕਤ ਕਰਵਾਉਣਾ ਜਰੂਰੀ ਹੈ। ਡਾ: ਰਾਣੂੰ ਜੀ ਜੇਕਰ ਤੁਸੀਂ ਇਹਨਾਂ ਭੇਖੀ ਸਿੱਖਾਂ (ਸਿੱਖੀ ਦੇ ਠੇਕੇਦਾਰਾਂ) ਤੋਂ ਸਿੱਖੀ ਨੂੰ ਮੁਕਤ ਕਰਵਾਉਣਾ ਚਾਹੁੰਦੇ ਹੋਂ ਤਾਂ ਸਿਰਫ ਸਿੱਖ ਬਣ ਕੇ ਆਓ, ਸਿੱਖੀ ਤੇ ਕਬਜਾ ਕਰੀ ਬੈਠੇ ਮਾਫੀਏ ਨੂੰ ਭਜਾਓ, ਇਸ ਵਿੱਚ ਹੀ ਸਭ ਦਾ ਭਲਾ ਹੈ ਪਰ ਬੇਨਤੀ ਹੈ ਕਿ ਕ੍ਰਿਪਾ ਕਰਕੇ ਸਿੱਖ ਨੂੰ ਇੱਕ ਸਿੱਖ ਹੀ ਰਹਿਣ ਦਿਓ, ਇਹ ਤਾਂ ਪਹਿਲਾਂ ਹੀ ਬਹੁਤ ਵੰਡਿਆ ਜਾ ਚੁੱਕਾ ਹੈ। ਹੁਣ ਤੁਸੀਂ ਇਸ ਵਿੱਚ ਇੱਕ ਵੰਡ ਹੋਰ (ਸਹਿਜਧਾਰੀ ਸਿੱਖਾਂ ਵਾਲੀ) ਨਾ ਪਾਓ। ਸਹਿਜਧਾਰੀਆਂ ਦੇ ਨਾਮ ਤੇ ਇੱਕ ਹੋਰ ਧੜਾ ਖੜਾ ਕਰਕੇ ਸ਼੍ਰੋ:ਗੁ:ਪ੍ਰ: ਕਮੇਟੀ ਦੀਆਂ ਚੋਣਾਂ ਵਿੱਚ ਵੋਟਾਂ ਦਾ ਹੱਕ ਪ੍ਰਾਪਤ ਕਰਨ ਲਈ ਡਾ: ਰਾਣੂੰ ਜੀ ਕਹਿ ਰਹੇ ਸਨ ਕਿ ਸਹਿਜਧਾਰੀ ਸਿੱਖ ਵੋਟ ਪਾਉਣ ਦਾ ਅਧਿਕਾਰ ਮੰਗਦੇ ਹਨ, ਚੋਣ ਲੜਨ ਦਾ ਨਹੀਂ। ਇਹ ਗੱਲ ਠੀਕ ਨਹੀਂ ਸੀ ਕਿਉਂਕਿ ਜੋ ਬੰਦਾ ਕਿਸੇ ਸੰਸਥਾ ਦਾ ਵੋਟਰ ਬਣ ਸਕਦਾ ਹੈ, ਉਹ ਉਸਦਾ ਉਮੀਦਵਾਰ ਵੀ ਹੋ ਸਕਦਾ ਹੈ। ਇਸ ਵਿੱਚ ਕੋਈ ਸ਼ੱਕ ਨਹੀਂ ਹੈ ਕਿ ਅਜੋਕੇ ਬਹੁਤੇ ਸਿੱਖਾਂ ਜਿੰਨਾਂ ਨੇ ਖੰਡੇ ਦੀ ਪਹੁਲ ਲਈ ਹੋਈ ਹੈ ਨਾਲੋਂ ਗੈਰ ਸਿੱਖ ਚੰਗੇ ਹੋ ਸਕਦੇ ਹਨ। ਪਰ ਇਸਦਾ ਮਤਲਬ ਇਹ ਨਹੀਂ ਕਿ ਜੇਕਰ ਖੰਡੇ ਦੀ ਪਹੁਲ ਲੈਣ ਵਾਲੇ ਬਹੁਤੇ ਸਿੱਖਾਂ ਵਿੱਚ ਕਮੀਆਂ ਆ ਜਾਣ ਤਾਂ ਆਪਾਂ ਖੰਡੇ ਦੀ ਪਹੁਲ ਨੂੰ ਹੀ ਨਕਾਰ ਦੇਈਏ। ਸਾਨੂੰ ਚਾਹੀਂਦਾ ਹੈ ਕਿ ਅਸੀਂ ਖੰਡੇ ਦੀ ਪਹੁਲ ਲੈ ਕੇ ਕੁਰੀਤੀਆਂ ਕਰਨ ਵਾਲੇ ਭੇਖੀ ਸਿੱਖਾਂ ਦੀ ਅਸਲੀਅਤ ਲੋਕਾਂ ਸਾਹਮਣੇ ਰੱਖੀਏ ਅਤੇ ਚੰਗੇ ਕਿਰਦਾਰ ਵਾਲੇ ਸਿੱਖਾਂ ਨੂੰ ਅੱਗੇ ਲਿਆਈਏ ਤੇ ਅਸੀਂ ਖੁਦ ਚੰਗੇ ਸਿੱਖ ਬਣੀਏ। ਬਿਨ੍ਹਾਂ ਸ਼ੱਕ ਸਿੱਖ ਕੌਮ ਨੇ ਦੇਸ਼ ਦੀ ਅਜਾਦੀ ਵਿੱਚ ਰਿਕਾਰਡ ਤੋੜ ਕੁਰਬਾਨੀਆਂ ਕੀਤੀਆਂ ਸਨ। ਪਰ ਹਿੰਦੂਸਤਾਨੀ ਹਕੂਮਤਾਂ ਨਹੀਂ ਚਾਹੁੰਦੀਆਂ ਕਿ ਸਿੱਖ ਕੌਮ ਦੀ ਵੱਖਰੀ ਹੋਂਦ ਜਾਂ ਪਹਿਚਾਣ ਕਾਇਮ ਰਹੇ। ਹਿੰਦੂਸਤਾਨੀ

ਸਰਕਾਰਾਂ ਆਨੇ-ਬਹਾਨੇ ਸਿੱਖ ਕੌਮ ਦੀ ਹੋਂਦ ਨੂੰ ਖਤਮ ਕਰਨ ਲਈ ਉਤਾਲੀਆਂ ਹੀ ਰਹਿੰਦੀਆਂ ਹਨ । ਸਹਿਜਧਾਰੀ ਸਿੱਖ ਫੈਡਰੇਸ਼ਨ ਦੇ ਪਿੱਛੇ ਵੀ ਸਿੱਖ ਵਿਰੋਧੀ ਤਾਕਤਾਂ ਹੀ ਕੰਮ ਕਰ ਰਹੀਆਂ ਸਨ । ਸਿੱਖ ਕੌਮ ਨੇ ਦੇਸ਼ ਅਜਾਦ ਹੋਣ ਤੋਂ ਵੀ ਪਹਿਲਾਂ ਆਪਣੇ ਗੁਰੂ ਘਰਾਂ ਨੂੰ ਅੰਗਰੇਜ ਸਰਕਾਰ ਦੇ ਪਾਲਤੂ ਮਹੰਤਾਂ ਤੋਂ ਅਜਾਦ ਕਰਵਾ ਲਿਆ ਸੀ । ਪਰ ਦੁੱਖ ਦੀ ਗੱਲ ਹੈ ਕਿ ਉਸ ਸਮੇਂ ਗੁਲਾਮ ਹਿੰਦੂਸਤਾਨ ਵਿੱਚ ਸਿੱਖ ਅਜਾਦ ਸਨ ਪਰ ਅੱਜ ਅਜਾਦ ਹਿੰਦੂਸਤਾਨ ਵਿੱਚ ਸਿੱਖ ਗੁਲਾਮ ਹਨ । ਅੱਜ ਸਿੱਖਾਂ ਨੂੰ ਆਪਣੇ ਗੁਰੂ ਘਰਾਂ ਦੀ ਸੇਵਾ ਸੰਭਾਲ ਲਈ ਕਮੇਟੀ ਚੁਣਨ ਵਾਸਤੇ ਵੀ ਹਿੰਦੂਸਤਾਨ ਦੀਆਂ ਸਰਕਾਰਾਂ ਤੇ ਅਦਾਲਤਾਂ ਦੇ ਹੁਕਮਾਂ ਦੀ ਉਡੀਕ ਕਰਨੀ ਪੈਂਦੀ ਹੈ । ਜਿੰਨ੍ਹਾਂ ਮਹੰਤਾਂ ਤੋਂ ਗੁਰੂ ਘਰਾਂ ਨੂੰ ਅਜਾਦ ਕਰਵਾਉਣ ਲਈ ਸਿੱਖ ਕੌਮ ਨੇ ਬੇਹਿਸਾਬਾ ਖੂਨ ਬਹਾਇਆ ਸੀ, ਬਾਦਲ ਦੀ ਕ੍ਰਿਪਾ ਸਕਦਾ ਉਹੀ ਮਹੰਤ ਅੱਜ ਫੇਰ ਗੁਰੂ ਘਰਾਂ ਉੱਪਰ ਕਾਬਜ ਹੋ ਚੁੱਕੇ ਹਨ । ਡਾ: ਪਰਮਜੀਤ ਸਿੰਘ ਰਾਣੂ ਵਰਗਿਆਂ ਨੇ ਜੋ ਸਿੱਖੀ ਦੀ ਪਹਿਚਾਣ ਖਤਮ ਕਰਨ ਦਾ ਬੀੜਾ ਚੁੱਕਿਆ ਹੋਇਆ ਸੀ, ਇਹ ਵੀ ਸਭ ਬਾਦਲ/ਆਰ.ਐਸ.ਐਸ. ਆਦਿ ਸਿੱਖ ਵਿਰੋਧੀ ਸਕਤੀਆਂ ਦੀ ਹੀ ਦੇਣ ਹੈ । ਜਾਂ ਇਉਂ ਕਹਿ ਲਵੋ ਕਿ ਇਹ ਸਿੱਖ ਵਿਰੋਧੀ ਸ਼ਕਤੀਆਂ ਦੀ ਅਸਿੱਧੇ ਰੂਪ ਵਿੱਚ ਮੱਦਦ ਕਰ ਰਹੇ ਹਨ । ਇਹੀ ਕਾਰਨ ਹੈ ਕਿ ਅੱਜ ਸਿੱਖ ਸੰਸਥਾਵਾਂ ਵਿੱਚ ਦਾਖਲਾ ਲੈਣ ਲਈ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀਆਂ ਵੋਟਾਂ ਬਣਾਉਣ ਲਈ ਉਹ ਲੋਕ ਅੱਗੇ ਆ ਰਹੇ ਹਨ, ਜਿਨ੍ਹਾਂ ਦਾ ਸਿੱਖੀ ਨਾਲ ਦੂਰ ਦਾ ਵੀ ਵਾਸਤਾ ਨਹੀਂ ਹੈ । ਜਨਮ ਸਮੇਂ ਮਨੁੱਖ ਦਾ ਕੋਈ ਵੀ ਦੁਨਿਆਵੀ ਧਰਮ ਨਹੀਂ ਹੁੰਦਾ, ਇਹ ਤਾਂ ਬਾਅਦ ਵਿੱਚ ਗ੍ਰਹਿਣ ਕੀਤਾ ਜਾਂਦਾ ਹੈ । ਕੋਈ ਵੀ ਮੁਨੱਖ ਕਿਸੇ ਵੀ ਦੁਨਿਆਵੀ ਧਰਮ ਨੂੰ ਅਪਣਾ ਸਕਦਾ ਹੈ ਅਤੇ ਛੱਡ ਸਕਦਾ ਹੈ । ਇਸ ਲਈ ਇੱਥੇ ਗੁਰੂ ਨਾਨਕ ਜੀ ਦੀ ਮਿਸਾਲ ਹੀ ਕਾਫੀ ਹੋਵੇਗੀ ਕਿ ਗੁਰੂ ਨਾਨਕ ਜੀ ਦਾ ਜਨਮ ਹਿੰਦੂ ਘਰਾਣੇ ਵਿੱਚ ਹੋਇਆ ਪਰ ਉਨ੍ਹਾਂ ਨੇ ਹਿੰਦੂ ਰੀਤੀ-ਰਿਵਾਜਾਂ ਨੂੰ ਛੱਡ ਕੇ ਸਿੱਖ ਧਰਮ ਦੀ ਨੀਂਹ ਰੱਖੀ । ਜੋ ਲੋਕ ਆਪਣੇ ਆਪ ਨੂੰ ਸਹਿਜਧਾਰੀ ਕਹਾ ਰਹੇ ਸਨ ਅਸਲ ਵਿੱਚ ਇਹ ਤਾਂ ਅਜੇ ਕੁੱਝ ਵੀ ਨਹੀਂ ਸਨ । ਕਿਉਂਕਿ ਜੋ ਸਿੱਖ ਹੈ ਉਹੀ ਸਿੱਖ ਹੈ ਜੋ ਸਿੱਖ ਨਹੀਂ ਉਹ ਕੁੱਝ ਹੋਰ ਹੋਵੇਗਾ । ਸਿੱਖ ਕੌਣ ਹੈ ? ਸਿੱਖ ਉਹ ਵਿਅਕਤੀ ਹੈ ਜੋ ਦਸਾਂ ਗੁਰੂਆਂ ਦੀ ਸਿੱਖਿਆ ਗੁਰਬਾਣੀ ਅਨੁਸਾਰ ਆਪਣਾ ਜੀਵਨ ਬਤੀਤ ਕਰਦਾ ਹੈ । ਇੱਕ ਰੱਬ ਤੋਂ ਵਗੈਰ ਹੋਰ ਕਿਸੇ ਦੇਵੀ ਦੇਵਤੇ, ਮੜੀ-ਮਸਾਣੀ, ਪੀਰ-ਫਕੀਰ ਆਦਿ ਨੂੰ ਨਹੀਂ ਮੰਨਦਾ ਅਤੇ ਸਿੱਖੀ ਵਿੱਚ ਪ੍ਰਵੇਸ਼ ਕਰਨ ਦੀ ਰੀਤ ਅਨੁਸਾਰ ਖੰਡੇ ਦੀ ਪਹੁਲ ਲੈ ਕੇ ਕੁਰਹਿਤਾਂ ਤੋਂ ਬਚਿਆ ਹੋਇਆ, ਰਹਿਤਾਂ ਦਾ ਧਾਰਨੀ ਹੈ । ਬੇਸ਼ੱਕ ਗੁਰਮਤਿ ਵਿੱਚ ਨਿਰੇ ਭੇਖ ਲਈ ਵੀ ਕੋਈ ਥਾਂ ਨਹੀਂ ਪਰ ਦੁਨਿਆਵੀ ਤੌਰ ਤੇ ਇੱਕ ਕੌਮ ਵੱਜੋਂ ਬਾਹਰੀ ਪਛਾਣ ਵੀ ਹੋਣੀ ਜਰੂਰੀ ਹੈ । ਜਿਵੇਂਕਿ ਆਪਣੀ ਪਛਾਣ ਲਈ ਹਰ ਇੱਕ ਸਕੂਲ ਦੀ ਆਪਣੀ ਵੱਖਰੀ ਵਰਦੀ ਹੁੰਦੀ ਹੈ । ਜੇ ਕੋਈ ਆਪਣੇ ਆਪ ਨੂੰ ਦੁਨਿਆਵੀ ਧਾਰਮਿਕ ਰੀਤਾਂ ਤੋਂ ਉੱਚਾ ਉੱਠਿਆ ਹੋਇਆ ਅਤੇ ਅਧਿਆਤਮਕਵਾਦੀ ਸਮਝਦਾ ਹੈ ਤਾਂ ਉਸਨੂੰ ਦੁਨਿਆਵੀ ਧਾਰਮਿਕ ਸੰਸਥਾਵਾਂ ਵਿੱਚ ਦਾਖਲੇ ਅਤੇ ਵੋਟ ਪਰਚੀਆਂ ਬਣਾਉਣ ਲਈ ਵੀ ਲੜਨ ਦੀ ਲੋੜ ਨਹੀਂ ਹੈ । ਪਰ ਅੱਜ ਕੱਲ੍ਹ ਉਹ ਲੋਕ ਜਿਨ੍ਹਾਂ ਦਾ ਕੋਈ ਅਸੂਲ ਜਾਂ ਰਹਿਤ ਹੀ ਨਹੀਂ ਹੈ, ਆਪਣੇ ਸਵਾਰਥ ਲਈ ਸਹਿਜਧਾਰੀਆਂ ਦੇ ਨਾਮ ਤੇ ਸਿੱਖੀ ਵਿੱਚ ਘੁਸਪੈਠ ਕਰਕੇ ਸਿੱਖੀ ਨੂੰ ਖਤਮ ਕਰਨ ਲਈ ਉਤਾਵਲੇ ਹੋਏ ਪਏ ਸਨ । ਕੌਣ ਹਨ ਇਹ ਸਹਿਜਧਾਰੀ ? ਇਹ ਨਾ ਹਿੰਦੂ ਹਨ, ਨਾ ਮੁਸਲਮਾਨ ਅਤੇ ਨਾ ਹੀ ਸਿੱਖ । ਭਾਵ ਕਿ ਇਹ ਲੋਕ ਦੁਨਿਆਵੀ ਤੌਰ ਤੇ ਕਿਸੇ ਵੀ ਫਿਰਕੇ ਦੀਆਂ ਧਾਰਮਿਕ ਰੀਤਾਂ ਨੂੰ ਮੰਨਣ ਲਈ ਤਿਆਰ ਨਹੀਂ ਹਨ, ਪਰ ਆਪਣੇ ਆਪ ਨੂੰ ਧਰਮੀ ਅਖਵਾਕੇ ਧਾਰਮਿਕ ਸੰਸਥਾਵਾਂ ਦਾ ਲਾਭ ਵੀ ਲੈਣਾ ਚਾਹੁੰਦੇ ਹਨ । ਸਹਿਜਧਾਰੀਆਂ ਨੂੰ ਵੋਟਾਂ ਦਾ ਅਧਿਕਾਰ ਨਾ ਦੇਣ ਅਤੇ ਇੱਕ ਲੜਕੀ ਨੂੰ ਗੁਰੂ ਰਾਮਦਾਸ ਮੈਡੀਕਲ ਕਾਲਜ ਵਿੱਚ ਦਾਖਲਾ ਨਾ ਦੇਣ ਸਬੰਧੀ ਉੱਠੇ ਵਿਵਾਦ ਤੇ ਸਹਿਜਧਾਰੀ ਸਿੱਖ ਫੈਡਰੇਸ਼ਨ ਦੇ ਮੁਖੀ ਡਾ: ਪਰਮਜੀਤ ਸਿੰਘ ਰਾਣੂ ਜੀ ਨੇ ਇੱਕ ਵਾਰ ਅਖਵਾਰੀ ਬਿਆਨ ਵਿੱਚ ਭਾਈ ਕਾਹਨ ਸਿੰਘ ਨਾਭਾ ਵੱਲੋਂ ਲਿਖੇ ਗਏ ਮਹਾਨ ਕੋਸ਼ ਦੇ ਪੰਨਾ ਨੰ: ੧੩੭ ਦੀ ਉਦਹਾਰਣ ਦਿੰਦੇ ਹੋਏ ਕਿਹਾ ਸੀ ਕਿ ਨਾਭਾ ਜੀ ਨੇ ਸਹਿਜਧਾਰੀਆਂ ਬਾਰੇ ਇਸ ਤਰ੍ਹਾਂ ਲਿਖਿਆ ਹੈ, ਸਹਿਜਧਾਰੀ ਵਿ-ਸਹਜ (ਗਯਾਨ) ਧਾਰਨ ਕਰਨ ਵਾਲਾ, ਵਿਚਾਰਵਾਨ, ਸੁਖਾਲੀ ਧਾਰਨਾ ਵਾਲਾ, ਸੌਖੀ ਰੀਤ ਅੰਗੀਕਾਰ ਕਰਨ ਵਾਲਾ, ਸਿੱਖਾਂ ਦਾ ਇੱਕ ਅੰਗ ਜੋ ਖੰਡੇ-ਵਾਟੇ ਦਾ

ਅੰਮ੍ਰਿਤਪਾਨ ਨਹੀਂ ਕਰਦਾ ਅਤੇ ਕੱਛ ਕ੍ਰਿਪਾਨ ਦੀ ਰਹਿਤ ਨਹੀਂ ਰੱਖਦਾ ਪਰ ਸ਼੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਬਿਨ੍ਹਾਂ ਆਪਣਾ ਹੋਰ ਧਰਮ ਪੁਸਤਕ ਨਹੀਂ ਮੰਨਦਾ, ਪੰਜਾਬ ਅਤੇ ਸਿੰਧ ਵਿੱਚ ਸਹਿਜਧਾਰੀ ਬਹੁਤ ਗਿਣਤੀ ਦੇ ਹਨ, ਖਾਸ ਕਰਕੇ ਸਿੰਧ ਦੇ ਸਹਿਜਧਾਰੀ ਵੱਡੇ ਪ੍ਰੇਮੀ ਅਤੇ ਸ਼ਰਧਾਵਾਨ ਹਨ । ਜੋ ਸਿੰਘ ਸਹਿਜਧਾਰੀਆਂ ਨੂੰ ਨਫਰਤ ਦੀ ਨਿਗ੍ਹਾ ਨਾਲ ਦੇਖਦੇ ਹਨ, ਉਹ ਸਿੱਖ ਧਰਮ ਤੋਂ ਅਨਜਾਣ ਹਨ । ਡਾ: ਰਾਣੂ ਨੇ ਉਪਰੋਕਤ ਹਵਾਲਾ ਦਿੰਦਿਆਂ ਨਾਲ ਇਹ ਵੀ ਕਿਹਾ ਸੀ ਕਿ ਸ਼੍ਰੋਮਣੀ ਕਮੇਟੀ ਨੂੰ ਸ਼੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦੇ ਸਹੀ ਅਰਥਾਂ ਨੂੰ ਸਾਹਮਣੇ ਰੱਖ ਕੇ ਕੋਈ ਫੈਸਲਾ ਲੈਣਾ ਚਾਹੀਦਾ ਹੈ । ਉਨ੍ਹਾਂ ਇਹ ਵੀ ਕਿਹਾ ਸੀ ਕਿ ਪਤਿਤ ਸਿਰਫ ਅੰਮ੍ਰਿਤਧਾਰੀ ਸਿੱਖ ਹੁੰਦਾ ਹੈ, ਜਿਸਨੇ ਅੰਮ੍ਰਿਤਪਾਨ ਨਹੀਂ ਕੀਤਾ ਉਸਨੂੰ ਪਤਿਤ ਨਹੀਂ ਕਿਹਾ ਜਾ ਸਕਦਾ । ਡਾ: ਰਾਣੂ ਜੀ ਇਹ ਵੀ ਕਹਿ ਰਹੇ ਸਨ ਕਿ ਸਹਿਜਧਾਰੀ ਸਿੱਖੀ ਦੀ ਪਨੀਰੀ ਹਨ, ਪਰ ਡਾ: ਰਾਣੂ ਜੀ ਨੂੰ ਇਹ ਵੀ ਪਤਾ ਹੋਣਾ ਚਾਹੀਦਾ ਹੈ ਕਿ ਇਸੇ ਮਹਾਨ ਕੋਸ਼ ਦੇ ਇਸੇ ਪੰਨੇ ਤੇ ਕਈ ਥਾਂ ਹੋਰ ਅਤੇ ਇਸੇ ਪਹਿਰੇ ਵਿੱਚ ਵੀ ਸਹਿਜ ਦਾ ਅਰਥ ਗਿਆਨ ਦਿੱਤਾ ਹੋਇਆ ਹੈ । ਸਹਿਜਧਾਰੀ ਨੂੰ ਗਿਆਨ ਧਾਰਣ ਵਾਲਾ (ਵਿਚਾਰਵਾਨ) ਵੀ ਲਿਖਿਆ ਹੋਇਆ ਹੈ । ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨਾ ਨੰ: ੬੩੮ ਤੇ ਦਰਜ ਹੈ ਕਿ :- ਗੁਰ ਬਿਨੁ ਸਹਜੁ ਨ ਉਪਜੈ ਭਾਈ ਪੂਛਹੁ ਗਿਆਨੀਆ ਜਾਇ ॥ ਇਸ ਪੰਗਤੀ ਦੇ ਅਰਥ ਪ੍ਰੋ: ਸਾਹਿਬ ਸਿੰਘ ਜੀ ਨੇ ਇਸ ਤਰ੍ਹਾਂ ਕੀਤੇ ਹਨ ਕਿ ਗੁਰੂ ਦੀ ਸ਼ਰਨ ਪੈਣ ਤੋਂ ਬਿਨ੍ਹਾਂ ਮਨੁੱਖ ਦੇ ਅੰਦਰ ਸਹਜੁ-ਆਤਮਕ ਅਡੋਲਤਾ ਪੈਦਾ ਨਹੀਂ ਹੋ ਸਕਦੀ । ਅੱਗੇ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨਾ ਨੰ: ੬੮ ਤੇ ਸਹਿਜ ਬਾਰੇ ਪੂਰਾ ਸ਼ਬਦ ਇਸ ਤਰ੍ਹਾਂ ਦਰਜ ਹੈ :- ਸਿਰੀਰਾਗੁ ਮਹਲਾ ॥ ਸਹਜੈ ਨੋ ਸਭ ਲੋਚਦੀ ਬਿਨੁ ਗੁਰ ਪਾਇਆ ਨ ਜਾਇ ॥ ਪੜਿ ਪੜਿ ਪੰਡਿਤ ਜੋਤਕੀ ਥਕੇ, ਭੇਖੀ ਭਰਮਿ ਭੁਲਾਇ ॥ ਗੁਰ ਭੇਟੇ ਸਹਜੁ ਪਾਇਆ ਆਪਣੀ ਕਿਰਪਾ ਕਰੇ ਰਜਾਇ ॥ ॥ ਭਾਈ ਰੇ, ਗੁਰ ਬਿਨੁ ਸਹਜੁ ਨ ਹੋਇ ॥ ਸਬਦੈ ਹੀ ਤੇ ਸਹਜੁ ਊਪਜੈ ਹਰਿ ਪਾਇਆ ਸਚੁ ਸੋਇ ॥ ॥ ਰਹਾਉ ॥ ਸਹਜੇ ਗਾਵਿਆ ਥਾਇ ਪਵੈ ਬਿਨੁ ਸਹਜੈ ਕਥਨੀ ਬਾਦਿ ॥ ਸਹਜੇ ਹੀ ਭਗਤਿ ਸਹਜਿ ਪਿਆਰਿ ਬੈਰਾਗਿ ॥ ਸਹਜੈ ਹੀ ਤੇ ਸੁਖ ਸਾਤਿ ਹੋਇ, ਬਿਨੁ ਸਹਜੈ ਜੀਵਣੁ ਬਾਦਿ ॥ ॥ ਸਹਜਿ ਸਾਲਾਹੀ ਸਦਾ ਸਦਾ ਸਹਜਿ ਸਮਾਧਿ ਲਗਾਇ ॥ ਸਹਜੇ ਹੀ ਗੁਣ ਉਚਰੈ ਭਗਤਿ ਕਰੇ ਲਿਵ ਲਾਇ॥ ਸਬਦੇ ਹੀ ਹਰਿ ਮਨਿ ਵਸੈ ਰਸਨਾ ਹਰਿ ਰਸੁ ਖਾਇ ॥ ॥ ਸਹਜੇ ਕਾਲੁ ਵਿਡਾਰਿਆ ਸਚ ਸਰਣਾਈ ਪਾਇ ॥ ਸਹਜੇ ਹਰਿ ਨਾਮੁ ਮਨਿ ਵਸਿਆ ਸਚੀ ਕਾਰ ਕਮਾਇ ॥ ਸੇ ਵਡਭਾਗੀ ਜਿਨੀ ਪਾਇਆ ਸਹਜੇ ਰਹੇ ਸਮਾਇ ॥ ॥ ਮਾਇਆ ਵਿਚਿ ਸਹਜ ਨ ਊਪਜੈ ਮਾਇਆ ਦੂਜੈ ਭਾਇ ॥ ਮਨਮੁਖ ਕਰਮ ਕਮਾਵਣੇ ਹਉਮੈ ਜਲੈ ਜਲਾਇ ॥ ਜੰਮਣੁ ਮਰਣੁ ਨ ਚੂਕਈ ਫਿਰਿ ਫਿਰਿ ਆਵੈ ਜਾਇ ॥ ॥ ਤ੍ਰਿਹੁ ਗੁਣਾ ਵਿਚਿ ਸਹਜੁ ਨ ਪਾਈਐ ਤ੍ਰੈ ਗੁਣ ਭਰਮਿ ਭੁਲਾਇ ॥ ਪੜੀਐ ਗੁਣੀਐ ਕਿਆ ਕਥੀਐ ਜਾ ਮੁੰਢਹੁ ਘੁਥਾ ਜਾਇ ॥ ਚਉਥੇ ਪਦ ਮਹਿ ਸਹਜੁ ਹੈ ਗੁਰਮੁਖ ਪਲੈ ਪਾਇ ॥ ॥ ਨਿਰਗੁਣ ਨਾਮੁ ਨਿਧਾਨੁ ਹੈ ਸਹਜੇ ਸੋਝੀ ਹੋਇ ॥ ਗੁਣਵੰਤੀ ਸਾਲਾਹਿਆ ਸਚੇ ਸਚੀ ਸੋਇ ॥ ਭੁਲਿਆ ਸਹਜਿ ਮਿਲਾਇਸੀ ਸਬਦਿ ਮਿਲਾਵਾ ਹੋਇ ॥ ॥ ਬਿਨੁ ਸਹਜੈ ਸਭੁ ਅੰਧੁ ਹੈ ਮਾਇਆ ਮੋਹੁ ਗੁਬਾਰੁ ॥ ਸਹਜੇ ਹੀ ਸੋਝੀ ਪਈ ਸਚੈ ਸਬਦਿ ਅਪਾਰਿ ॥ ਆਪੇ ਬਖਸਿ ਮਿਲਾਇਨੁ ਪੂਰੇ ਗੁਰ ਕਰਤਾਰਿ ॥ ॥ ਸਹਜੇ ਅਦਿਸਟੁ ਪਛਾਣੀਐ ਨਿਰਭਉ ਜੋਤਿ ਨਿਰੰਕਾਰੁ ॥ ਸਭਨਾ ਜੀਆਂ ਕਾ ਇਕੁ ਦਾਤਾ ਜੋਤੀ ਜੋਤਿ ਮਿਲਾਵਣਹਾਰੁ ॥ ਪੂਰੈ ਸਬਦਿ ਸਲਾਹੀਐ ਜਿਸ ਦਾ ਅੰਤੁ ਨ ਪਾਰਾਵਾਰੁ ॥ ॥ ਗਿਆਨੀਆ ਕਾ ਧਨੁ ਨਾਮੁ ਹੈ ਸਹਜਿ ਕਰਹਿ ਵਾਪਾਰੁ ॥ ਅਨਦਿਨੁ ਲਾਹਾ ਹਰਿ ਨਾਮੁ ਲੈਨਿ, ਅਖੁਟ ਭਰੇ ਭੰਡਾਰ ॥ ਨਾਨਕ ਤੋਟਿ ਨ ਆਵਈ ਦੀਏ ਦੇਵਣਹਾਰਿ ॥ ੦॥ ॥ ॥ ਗੁਰਬਾਣੀ ਅਨੁਸਾਰ ਤਾਂ ਸਹਿਜ ਅਵਸਥਾ ਬਹੁਤ ਉੱਚੀ ਅਵਸਥਾ ਹੈ ਜੋ ਗੁਰੂ ਦੀ ਸ਼ਰਨ ਪਿਆਂ ਗੁਰਮਤਿ ਅਨੁਸਾਰ ਚੱਲਦਿਆਂ ਹੀ ਪ੍ਰਾਪਤ ਹੋ ਸਕਦੀ ਹੈ । ਪਰ ਡਾ: ਰਾਣੂ ਵਰਗੇ ਗੁਰਮਤਿ ਦੇ

ਧਾਰਨੀ ਹੋਏ ਵਗੈਰ ਹੀ ਸਹਿਜਧਾਰੀਆਂ ਦੇ ਆਗੂ ਬਣੇ ਬੈਠੇ ਹਨ । ਜੇ ਹੁਣ ਡਾ: ਰਾਨੂ ਅਨੁਸਾਰ ਦਿੱਤੀ ਦਲੀਲ ਦੀ ਗੱਲ ਕਰੀਏ ਕਿ ਸੌਖੀ ਰੀਤ ਅੰਗੀਕਾਰ ਕਰਨ ਵਾਲਾ ਸਹਿਜਧਾਰੀ ਹੁੰਦਾ ਹੈ ਤਾਂ ਇਸ ਸੌਖ ਦੀ ਕੋਈ ਹੱਦ ਵੀ ਹੋ ਸਕਦੀ ਹੈ ? ਕੀ ਖੰਡੇ ਦੀ ਪਹੁਲ ਲੈਣਾ ਔਖੀ ਰੀਤ ਹੈ ? ਜੋ ਵਿਅਕਤੀ ਕੱਛ ਵੀ ਨਹੀਂ ਪਹਿਨ ਸਕਦਾ ਅਤੇ ਗਾਤਰੇ ਕ੍ਰਿਪਾਨ ਵੀ ਨਹੀਂ ਪਾ ਸਕਦਾ ਜੇ ਉਹ ਆਪਣੇ ਆਪ ਨੂੰ ਸਿੱਖ ਨਾ ਕਹਾਵੇ ਤਾਂ ਉਸਦਾ ਕੀ ਥੁੜਿਆ ਪਿਆ ਹੈ । ਅਜਿਹੇ ਨਾਮ ਧਰੀਕ ਸਹਿਜਧਾਰੀਆਂ ਜੋ ਕੱਛ ਪਹਿਨਣ ਨੂੰ ਹੀ ਔਖੀ ਰੀਤ ਸਮਝਦੇ ਹਨ ਤੋਂ ਗੁਰਸਿੱਖ ਬਣਨ ਦੀ ਕੀ ਆਸ ਰੱਖੀ ਜਾ ਸਕਦੀ ਹੈ । ਖੰਡੇ ਦੀ ਪਹੁਲ ਨੂੰ ਛੱਡੋ ਪਰ ਕੀ ਸਾਡੇ ਗੁਰੂ ਕੇਸਧਾਰੀ ਨਹੀਂ ਸਨ ? ਕੀ ਸਾਡੇ ਗੁਰੂ ਕੱਛ ਨਹੀਂ ਸਨ ਪਹਿਨਦੇ ? ਜਦੋਂ ਸਾਡੇ ਗੁਰੂ ਕੇਸ ਰੱਖਦੇ ਸਨ ਅਤੇ ਕੱਛ ਪਹਿਨਦੇ ਸਨ ਤਾਂ ਫਿਰ ਉਨ੍ਹਾਂ ਦੇ ਸਿੱਖ ਕਹਾਉਣ ਵਾਲਿਆਂ ਨੂੰ ਕੇਸ ਰੱਖਣ ਜਾਂ ਕੱਛ ਪਹਿਨਣ ਵਿੱਚ ਕੀ ਔਖਾਈ ਹੈ ? ਗੁਰ ਫਰਮਾਨ ਹੈ ਕਿ :- ਗੁਰ ਸਿਖ ਮੀਤ ਚਲਹੁ ਗੁਰ ਚਾਲੀ ਜੋ ਗੁਰ ਕਹੈ ਸੋਈ ਭਲ ਮਾਨਹੁ ਹਰਿ ਹਰਿ ਕਥਾ ਨਿਰਾਲੀ ॥ (ਪੰਨਾ ਨੰ: ੬੬੭) ਗੁਰਸਿੱਖਾਂ ਨੂੰ ਤਾਂ ਗੁਰੂ ਹੁਕਮ ਹੈ ਕਿ ਗੁਰ ਸਿੱਖ ਮਿੱਤਰੋ ਗੁਰੂ ਦੇ ਦੱਸੇ ਰਸਤੇ, ਗੁਰੂ ਦੀ ਚਾਲ ਚੱਲੋ । ਇੱਥੇ ਔਖੀ ਸੌਖੀ ਰੀਤ ਦੀ ਕੋਈ ਗੱਲ ਹੀ ਨਹੀਂ ਹੈ । ਜੇ ਔਖੀ ਸੌਖੀ ਰੀਤ ਧਾਰਨ ਕਰਨ ਦਾ ਫੈਸਲਾ ਅਸੀਂ ਆਪ ਕਰਨਾ ਹੈ ਫਿਰ ਤਾਂ ਇਹ ਸਵਾਲ ਗੁਰੂ ਤੇ ਹੀ ਉੱਠੇਗਾ ਕਿ ਗੁਰੂ ਵੱਲੋਂ ਦੱਸਿਆ ਰਸਤਾ ਔਖਾ ਹੈ । ਫਿਰ ਤਾਂ ਅਸੀਂ ਗੁਰੂ ਨਾਲੋਂ ਸਿਆਣੇ ਹੋ ਗਏ । ਜਿਨ੍ਹਾਂ ਨੇ ਗੁਰੂ ਵੱਲੋਂ ਦੱਸੀ ਔਖੀ ਰੀਤ ਨੂੰ ਛੱਡ ਕੇ ਸੌਖੀ ਰੀਤ ਧਾਰਨ ਕਰ ਲਈ ਹੈ । ਗੁਰ ਫਰਮਾਨ ਹੈ ਕਿ :- ਸਲਾਮੁ ਜਬਾਬੁ ਦੋਵੈ ਕਰੇ ਮੁੰਢਹੁ ਘੁਥਾ ਜਾਇ ॥ ਨਾਨਕ ਦੋਵੈ ਕੂੜੀਆਂ ਥਾਇ ਨ ਕਾਈ ਪਾਇ ॥ ਪੰਨਾ ਨੰ: ੪੭੪ ॥ ਪ੍ਰੋ: ਸਾਹਿਬ ਸਿੰਘ ਜੀ ਨੇ ਇਸ ਸ਼ਬਦ ਦੇ ਅਰਥ ਇਸ ਤਰ੍ਹਾਂ ਕੀਤੇ ਹਨ :- ਜੋ ਮਨੁੱਖ ਆਪਣੇ ਮਾਲਕ ਪ੍ਰਭੂ ਦੇ ਹੁਕਮ ਅੱਗੇ ਤਾਂ ਸਿਰ ਨਿਵਾਉਂਦਾ ਹੈ ਅਤੇ ਕਦੇ ਉਸਦੇ ਕੀਤੇ ਉੱਤੇ ਇਤਰਾਜ ਕਰਦਾ ਹੈ, ਉਹ ਮਾਲਕ ਦੀ ਰਜਾ ਦੇ ਰਾਹ ਉੱਤੇ ਤੁਰਨ ਤੋਂ ਉੱਕਾ ਹੀ ਖੁੰਝਿਆ ਜਾ ਰਿਹਾ ਹੈ । ਹੇ, ਨਾਨਕ ! ਸਿਰ ਨਿਵਾਣਾ ਅਤੇ ਇਤਰਾਜ ਕਰਨਾ ਦੋਵੇਂ ਹੀ ਝੂਠੇ ਹਨ ਇਹਨਾਂ ਦੋਹਾਂ ਵਿੱਚੋਂ ਕੋਈ ਗੱਲ ਭੀ ਮਾਲਕ ਦੇ ਦਰ ਉੱਤੇ ਕਬੂਲ ਨਹੀਂ ਹੁੰਦੀ । ਮੇਰੇ ਖਿਆਲ ਅਨੁਸਾਰ ਤਾਂ ਉਪਰੋਕਤ ਸ਼ਬਦ ਗੁਰਮਤਿ ਦੀ ਰਹਿਤ ਨੂੰ ਔਖੀ ਕਹਿਣ ਅਤੇ ਅਪਣੀ ਮਨ ਮੱਤ ਅਨੁਸਾਰ ਆਪਣੇ ਆਪ ਨੂੰ ਸਹਿਜਧਾਰੀ ਕਹਾਉਣ ਵਾਲਿਆਂ ਉੱਤੇ ਪੂਰੀ ਤਰ੍ਹਾਂ ਢੁੱਕਦਾ ਹੈ । ਰਹੀ ਗੱਲ ਸਹਿਜਧਾਰੀਆਂ ਨੂੰ ਨਫਰਤ ਦੀ ਨਿਗ੍ਹਾ ਨਾਲ ਵੇਖਣ ਦੀ । ਗੁਰਮਤਿ ਅਨੁਸਾਰ ਸਿੱਖ ਨੇ ਤਾਂ ਨਫਰਤ ਕਿਸੇ ਵੀ ਪ੍ਰਾਣੀ ਮਾਤਰ ਨਾਲ ਨਹੀਂ ਕਰਨੀ । ਸਿੱਖ ਤਾਂ ਹੋਰ ਮੱਤਾਂ ਦੇ ਧਾਰਨੀਆਂ ਨਾਲ ਵੀ ਨਫਰਤ ਨਹੀਂ ਕਰਦਾ । ਇੱਥੇ ਸਹਿਜਧਾਰੀਆਂ ਨਾਲ ਨਫਰਤ ਦੀ ਗੱਲ ਕਰਨੀ ਢੁੱਕਵੀਂ ਹੀ ਨਹੀਂ ਹੈ । ਕਿਉਂਕਿ ਸਿੱਖ ਤਾਂ ਸਿਰਫ ਬੁਰਾਈਆਂ ਤੋਂ ਹੀ ਨਫਰਤ ਕਰਦਾ ਹੈ, ਕਿਸੇ ਕੌਮ ਜਾਂ ਫਿਰਕੇ ਤੋਂ ਨਹੀਂ । ਜੇ ਇਹਨਾਂ ਨਾਮ ਧਰੀਕ ਸਹਿਜਧਾਰੀਆਂ ਨੂੰ ਵੋਟਾਂ ਅਤੇ ਸਿੱਖ ਸੰਸਥਾਵਾਂ ਵਿੱਚ ਦਾਖਲ ਹੋਣ ਦਾ ਹੱਕ ਨਾ ਦੇਣਾ ਹੀ ਨਫਰਤ ਦੀ ਨਿਗ੍ਹਾ ਹੈ, ਫਿਰ ਤਾਂ ਹਿੰਦੂ, ਮੁਸਲਮਾਨਾਂ ਆਦਿ ਨੂੰ ਵੀ ਇਹ ਹੱਕ ਦੇ ਦੇਣਾ ਚਾਹੀਦਾ ਹੈ । ਕਿਉਂਕਿ ਸਿੱਖਾਂ ਨੂੰ ਤਾਂ ਇਹਨਾਂ ਨਾਲ ਵੀ ਕੋਈ ਨਫਰਤ ਨਹੀਂ ਹੈ । ਹਿੰਦੂ ਅਤੇ ਮੁਸਲਮਾਨ ਵੀ ਗੁਰੂਆਂ ਦੇ ਅਜਿਹੇ ਸ਼ਰਧਾਲੂ ਸਨ, ਜਿਨ੍ਹਾਂ ਨੇ ਸ਼ਹੀਦੀਆਂ ਵੀ ਦਿੱਤੀਆਂ ਹਨ । ਇੱਥੇ ਇਹ ਵੀ ਨਹੀਂ ਹੋ ਸਕਦਾ ਕਿ ਜਿਸਨੂੰ ਸਿੱਖ ਨਫਰਤ ਨਹੀਂ ਕਰਦੇ ਉਹ ਸਿੱਖਾਂ ਦੀਆਂ ਸੰਸਥਾਵਾਂ ਉੱਪਰ ਕਾਬਜ ਹੋ ਜਾਣ । ਜਾਂ ਕੀ ਅਜਿਹੇ ਲੋਕਾਂ ਨੂੰ ਸਿੱਖ ਧਰਮ ਦੀਆਂ ਸੰਸਥਾਵਾਂ ਵਿੱਚ ਘੁਸਪੈਠ ਕਰਨ ਤੋਂ ਰੋਕਣਾ ਹੀ ਇਹਨਾਂ ਨਾਲ ਨਫਰਤ ਕਰਨਾ ਹੈ ? ਡਾ: ਰਾਨੂ ਜੀ ਤਾਂ ਖੁਦ ਕਹਿ ਚੁੱਕੇ ਹਨ ਕਿ ਅੰਮ੍ਰਿਤਧਾਰੀ ਸਿੱਖ ਹੀ ਕਿਸੇ ਕੁਰਹਿਤ ਕਾਰਨ ਪਤਿਤ ਹੁੰਦਾ ਹੈ । ਜਿਸਨੇ ਅੰਮ੍ਰਿਤ ਨਹੀਂ ਛਕਿਆ ਉਹ ਪਤਿਤ ਨਹੀਂ ਹੁੰਦਾ । ਫਿਰ ਕੋਈ ਖੰਡੇ ਦੀ ਪਹੁਲ ਕਿਉਂ ਲਵੇਗਾ ? ਕਿਉਂਕਿ ਉਹ ਜੇ ਕੋਈ ਕੁਰਹਿਤ ਕਰੇਗਾ ਤਾਂ ਉਹ ਪਤਿਤ (ਦੋਸ਼ੀ) ਹੋ ਜਾਵੇਗਾ । ਇਹਨਾਂ ਨਾਮ ਧਾਰੀਕ ਸਹਿਜਧਾਰੀਆਂ ਨੂੰ ਇਹ ਖੁੱਲ ਹੈ ਕਿ ਉਹ ਦਾੜੀ ਕੇਸ ਕਟਵਾਉਣ, ਭਰਵੱਟੇ ਕਟਾਉਣ, ਤੰਬਾਕੂ ਪੀਣ ਭਾਵ ਕੋਈ ਮਰਜੀ ਗਲਤੀ ਕਰਨ ਉਹ ਤਾਂ ਵੀ ਪਤਿਤ ਨਹੀਂ ਹੋਣਗੇ । ਵਾਹ ਕੈਸੀ ਦਲੀਲ ਹੈ । ਜੇ ਡਾ: ਰਾਨੂ ਦੀ ਇਸ ਦਲੀਲ ਨੂੰ ਮੰਨ ਲਈਏ ਫਿਰ ਤਾਂ ਸਿੱਖ ਦੀ ਪਛਾਣ ਹੀ ਨਹੀਂ ਰਹਿਣੀ । ਕਿਉਂਕਿ ਫਿਰ ਤਾਂ ਖੰਡੇ ਦੀ ਪਹੁਲ ਲੈਣ ਵਾਲਾ ਵੀ ਸਿੱਖ

ਅਤੇ ਪਹੁਲ ਨਾ ਲੈਣ ਵਾਲਾ ਵੀ ਸਿੱਖ । ਦਾੜੀ ਕੇਸ ਕੱਟਣ ਵਾਲਾ ਵੀ ਸਿੱਖ ਅਤੇ ਨਾ ਕੱਟਣ ਵਾਲਾ ਵੀ ਸਿੱਖ । ਰਹਿਤਾਂ ਰੱਖਣ ਵਾਲਾ ਵੀ ਸਿੱਖ ਅਤੇ ਜਿਸਦਾ ਕਿਸੇ ਵੀ ਰਹਿਤ ਨਾਲ ਕੋਈ ਵਾਸਤਾ ਨਹੀਂ ਉਹ ਵੀ ਸਿੱਖ । ਡਾ: ਰਾਣੂ ਜੀ ਇਹ ਵੀ ਕਹਿੰਦੇ ਰਹੇ ਸਨ ਕਿ ਸਹਿਜਧਾਰੀ ਸਿੱਖੀ ਦੀ ਪਨੀਰੀ ਹਨ । ਕੀ ਪਨੀਰੀ ਸਾਰੀ ਉਮਰ ਪਨੀਰੀ ਹੀ ਰਹਿੰਦੀ ਹੈ ? ਪਨੀਰੀ ਤਾਂ ਕੁੱਝ ਸਮੇਂ ਲਈ ਹੀ ਹੁੰਦੀ ਹੈ । ਕੁੱਝ ਸਮੇਂ ਬਾਅਦ ਪਨੀਰੀ ਨੂੰ ਪੁੱਟ ਕੇ ਲਗਾਇਆ ਜਾਂਦਾ ਹੈ । ਫਿਰ ਹੀ ਪਨੀਰੀ ਤੋਂ ਕੋਈ ਫਸਲ ਤਿਆਰ ਹੁੰਦੀ ਹੈ । ਪਰ ਜੇ ਪਨੀਰੀ ਡਾ: ਰਾਣੂ ਜੀ ਵਾਂਗ ਅੜ ਜਾਵੇ ਤੇ ਕਹੇ ਕਿ ਮੈਂ ਪਨੀਰੀ ਹਾਂ, ਮੇਰੇ ਤੋਂ ਹੀ ਫਸਲ ਤਿਆਰ ਹੁੰਦੀ ਹੈ, ਮੈਨੂੰ ਕੋਈ ਨਾ ਪੁੱਟੋ, ਮੇਰੀ ਪਨੀਰੀ ਦੇ ਨਾਮ ਤੇ ਵੱਖਰੀ ਹੋਂਦ ਹੈ ਅਤੇ ਮੈਂ ਤਾਂ ਸਾਰੀ ਉਮਰ ਪਨੀਰੀ ਹੀ ਰਹਿਣਾ ਹੈ ਤਾਂ ਅਜਿਹੀ ਪਨੀਰੀ ਤੋਂ ਨਾ ਤਾਂ ਫਸਲ ਪੈਦਾ ਹੋ ਸਕਦੀ ਹੈ ਅਤੇ ਨਾ ਹੀ ਅਜਿਹੀ ਪਨੀਰੀ ਦੀ ਕਿਸੇ ਕੌਮ ਨੂੰ ਲੋੜ ਹੈ । ਜੇ ਇਸ ਪਨੀਰੀ ਨੇ ਪਨੀਰੀ ਹੀ ਰਹਿਣਾ ਹੈ ਤਾਂ ਅਜਿਹੀ ਪਨੀਰੀ (ਸਹਿਜਧਾਰੀਆਂ) ਨੂੰ ਚਾਹੀਦਾ ਹੈ ਕਿ ਉਹ ਕਿਸੇ ਫਸਲ (ਸੰਪੂਰਨ ਸਿੱਖ ਕੌਮ ਦੀਆਂ ਸੰਸਥਾਵਾਂ) ਵਿੱਚ ਜਾ ਕੇ ਟੰਗਾਂ ਨਾ ਅੜਾਵੇ । ਸਕੂਲੀ ਵਿੱਦਿਆ ਦੀ ਦਸਵੀਂ ਜਾਂ ਇਸ ਤੋਂ ਉੱਚੀਆਂ ਜਮਾਤਾਂ ਪਾਸ ਕਰਨ ਲਈ ਪਹਿਲੀ ਜਮਾਤ ਦਾ ੳ,ਅ ਪੜ੍ਹਨਾ ਲਾਜਮੀ ਹੈ । ਪਰ ਜੇ ਪਹਿਲੀ ਜਮਾਤ ਦੇ ਵਿਦਿਆਰਥੀ ਇਹ ਧਾਰ ਲੈਣ ਕੇ ਅਸੀਂ ਪਹਿਲੀ ਜਮਾਤ ਤੋਂ ਅੱਗੇ ਨਹੀਂ ਜਾਣਾ, ਪਹਿਲੀ ਜਮਾਤ ਹੀ ਵੱਡੀਆਂ ਜਮਾਤਾਂ ਦੀ ਪਨੀਰੀ ਅਤੇ ਨਾਲ ਇਹ ਵੀ ਮੰਗ ਕਰਨ ਕਿ ਸਾਨੂੰ ਵੱਡੀਆਂ ਜਮਾਤਾਂ ਦੇ ਬਾਲਗ ਵਿਦਿਆਰਥੀਆਂ ਦੀ ਤਰ੍ਹਾਂ ਵੋਟਾਂ ਦਾ ਅਧਿਕਾਰ ਦਿਓ ਜਾਂ ਸਾਨੂੰ ਸਿੱਧਾ ਕਾਲਜਾਂ ਵਿੱਚ ਦਾਖਲਾ ਦਿਉ ! ਤਾਂ ਕੀ ਅਜਿਹੀ ਪਹਿਲੀ ਜਮਾਤ ਨੂੰ ਕੋਈ ਸੰਸਥਾ ਆਪਣੇ ਸਕੂਲ ਵਿੱਚ ਰੱਖੇਗੀ ? ਜਾਂ ਕੀ ਅਜਿਹੀ ਪਹਿਲੀ ਜਮਾਤ ਤੋਂ ਵੱਡੀਆਂ ਜਮਾਤਾਂ ਪਾਸ ਕਰਨ ਦੀ ਆਸ ਰੱਖੀ ਜਾ ਸਕਦੀ ਹੈ ਜੋ ਸਾਰੀ ਉਮਰ ਹੀ ਪਹਿਲੀ ਜਮਾਤ ਵਿੱਚ ਰਹਿਣਾ ਚਾਹੁੰਦੀ ਹੋਵੇ । ਮੈਂ ਤਾਂ ਆਪਣੇ ਆਪ ਨੂੰ ਸਹਿਜਧਾਰੀ ਸਿੱਖ ਕਹਾਉਣ ਵਾਲੇ ਵੀਰਾਂ ਭੈਣਾਂ ਨੂੰ ਇਹੀ ਬੇਨਤੀ ਕਰਾਂਗਾ ਕਿ ਸਹਿਜਧਾਰੀ ਤਾਂ ਦੁਨਿਆਵੀ ਗੱਲਾਂ ਤੋਂ ਵੀ ਅੱਗੇ ਲੰਘੇ ਹੋਏ, ਚੌਥੇ ਪਦ ਵਿੱਚ ਪਹੁੰਚੇ ਗੁਰਮੁਖ ਜਨ ਹੁੰਦੇ ਹਨ ਤੁਸੀਂ ਸਹਿਜਧਾਰੀ ਸਿੱਖ ਤਾਂ ਕੀ ਤੁਸੀਂ ਤਾਂ ਅਜੇ ਕੁੱਝ ਵੀ ਨਹੀਂ ਹੋਂ । ਤੁਸੀਂ ਆਪਣੀਆਂ ਮਨ-ਮਰਜੀਆਂ ਕਰੋ, ਦਾੜ੍ਹੀ-ਕੇਸ ਕੱਟੋ, ਭਰਵੱਟੇ ਕਟਾਓ ਤੁਹਾਡੇ ਤੇ ਕੋਈ ਬੰਦਿਸ਼ ਨਹੀਂ ਹੈ ਪਰ ਆਪਣੇ ਨਾਮ ਨਾਲ ਸਹਿਜਧਾਰੀ ਸਿੱਖ ਲਗਾ ਕ/ ਸਿੱਖੀ ਦੀ ਪਛਾਣ ਨੂੰ ਖਤਮ ਨਾ ਕਰੋ । ਜੇ ਤੁਸੀਂ ਸਹਿਜਧਾਰੀ ਦੇ ਅਰਥ ਇਹ ਕਰਦੇ ਹੋ ਕਿ ਹੌਲੀ-ਹੌਲੀ ਸਿੱਖੀ ਨੂੰ ਗ੍ਰਹਿਣ ਕਰਨ ਵਾਲਾ ਸਹਿਜਧਾਰੀ ਹੁੰਦਾ ਹੈ ਤਾਂ ਇਹ ਵੀ ਗਲਤ ਹੈ । ਕਿਉਂਕਿ ਜਿਵੇਂ ਕ੍ਰਿਪਾਨਧਾਰੀ ਜਾਂ ਬੰਦੂਕਧਾਰੀ ਉਹੀ ਹੁੰਦਾ ਹੈ, ਜਿਸਨੇ ਇਹ ਵਸਤਾਂ ਪ੍ਰਾਪਤ ਕਰਕੇ ਧਾਰਨ ਕਰ ਲਈਆਂ ਹੋਣ । ਜੇ ਕੋਈ ਵਿਅਕਤੀ ਬੰਦੂਕ ਜਾਂ ਕ੍ਰਿਪਾਨ ਲੈਣ ਦੀ ਕੋਸ਼ਿਸ਼ ਕਰ ਰਿਹਾ ਹੈ ਤਾਂ ਉਸਨੂੰ ਬੰਦੂਕ ਜਾਂ ਕ੍ਰਿਪਾਨਧਾਰੀ ਨਹੀਂ ਕਿਹਾ ਜਾ ਸਕਦਾ । ਜੇ ਤੁਹਾਡੀ ਗੱਲ ਮੰਨ ਵੀ ਲਈਏ ਕਿ ਤੁਸੀਂ ਸਹਿਜੇ-ਸਹਿਜੇ (ਹੌਲੀ-ਹੌਲੀ) ਸਿੱਖੀ ਵੱਲ ਵੱਧ ਰਹੇ ਹੋ ਤਾਂ ਤੁਹਾਡੇ ਇਸ ਸਹਿਜ ਦੀ ਹੱਦ ਕੀ ਹੈ ? ਕੀ ਸਾਰੀ ਉਮਰ ਸਹਿਜੇ-ਸਹਿਜੇ (ਹੌਲੀ-ਹੌਲੀ) ਤੋਂ ਅੱਗੇ ਨਾ ਟੱਪਣ ਵਾਲਾ ਹੀ ਸਹਿਜਧਾਰੀ ਹੁੰਦਾ ਹੈ ? ਚਲੋ ਬੇਸ਼ੱਕ ਇਹ ਫੈਂਸਲਾ ਲੇਟ ਹੋਇਆ ਹੈ ਪਰ ਜੋ ਹੋਇਆ ਉਹ ਵਧੀਆ ਹੋਇਆ , ਏਕਤਾ (ਇੱਕ) ਦਾ ਪਾਠ ਪੜ੍ਹਾਉਣ ਵਾਲੀ ਸਿੱਖੀ ਜਿਸ ਨੂੰ ਖੁਦ ਸਿੱਖਾਂ ਨੇ ਅੱਜ ਅਨੇਕਤਾ (ਹਜਾਰਾਂ ਧੜਿਆਂ) ਵਿੱਚ ਵੰਡ ਰੱਖਿਆ ਹੈ ਨੂੰ ਕਾਨੂੰਨ ਨੇ ਵੰਡਣ ਤੋਂ ਇੰਨਕਾਰ ਕਰਕੇ ਸਿੱਖ ਨੂੰ ਸਿਰਫ ਸਿੱਖ ਰਹਿਣ ਤੇ ਮੋਹਰ ਲਾ ਕੇ ਸਹਿਜਧਾਰੀ ਸਿੱਖ ਦੇ ਮਸਲੇ ਨੂੰ ਖਤਮ ਕਰ ਦਿੱਤਾ ਹੈ । ਹੁਣ ਕਾਨੂੰਨ ਮੁਤਾਬਿਕ ਜ ਵਿਅੱਕਤੀ ਦਾੜ੍ਹੀ ਅਤੇ ਸਿਰ ਦੇ ਕੇਸ ਕੱਟਦਾ ਹੈ ਸ਼ਰਾਬ, ਤੰਬਾਕੂ ਜਾਂ ਹੋਰ ਨਸ਼ਿਆਂ ਦੀ ਵਰਤੋਂ ਕਰਦਾ ਹੈ ਉਹ ਵੋਟਰ ਨਹੀਂ ਬਣ ਸਕਦਾ । ਹੁਣ ਜੋ ਸਿੱਖ ਹੈ ਉਹ ਸਿੱਖ ਹੈ ਜੋ ਸਿੱਖ ਨਹੀਂ ਉਹ ਸਿੱਖ ਨਹੀਂ ਹੈ । ਸਿੱਖਾਂ ਨੂੰ ਦੋ ਹਿਸਿਆਂ ( ਸਿੱਖ ਅਤੇ ਸਹਿਜਧਾਰੀ ਸਿੱਖ ) ਵਿੱਚ ਵੰਡਣ ਤੋਂ ਰੋਕਣ ਵਾਲਾ ਇਹ ਫੈਂਸਲਾ ਸਿੱਖ ਪੰਥ ਲਈ ਇੱਕ ਚੰਗਾ ਫੈਂਸਲਾ ਹੈ ਜਿਸ ਦਾ ਸਵਾਗਤ ਕਰਨਾ ਬਣਦਾ ਹੈ ।ਸਹਿਜਧਾਰੀ ਸਿੱਖ ਪਾਰਟੀ ਦੇ ਕੌਮੀ ਪ੍ਰਧਾਨ ਡਾ: ਪਰਮਜੀਤ ਸਿੰਘ ਰਾਣੂੰ ਜੀ ਨੂੰ ਵੀ ਬੇਨਤੀ ਹੈ ਕਿ ਉਹ ਸਹਿਜਧਾਰੀ ਸਿੱਖ ਪਾਰਟੀ ਨੂੰ ਖਤਮ ਕਰਕੇ ਸਿੱਖੀ ਦੀ ਮੁੱਖਧਾਰਾ ਵਿੱਚ ਸਾਮਲ ਹੋ ਕੇ ਸਿੱਖ ਬਣ ਕੇ ਸਿੱਖ ਪੰਥ ਦੀ ਸੇਵਾ ਵਿੱਚ ਆਪਣਾ ਯੋਗਦਾਨ ਪਾਉਣ ।

*94170-23911.*

----- 0 -----

*ਪਹਿਲੀ ਕਿਸ਼ਤ*

# ਮਾਨਸਿਕ ਬਿਮਾਰੀਆਂ ਪ੍ਰਤੀ ਅਗਿਆਨਤਾ 'ਚੋਂ ਉਪਜਦੇ ਭਿਆਨਕ ਦੁਖਾਂਤ ਤੇ ਹੱਲ: ਅਮਰੀਕ ਸਿੰਘ ਸ਼ੇਰ ਖਾਂ



*ਅਮਰੀਕ ਸਿੰਘ ਸ਼ੇਰ ਖਾਂ*
*98157-58466*

ਅਜੋਕਾ ਯੁਗ ਦੌੜ-ਭੱਜ ਤੇ ਰਿਸ਼ਤਿਆਂ ਦੀ ਟੁੱਟ-ਭੱਜ ਦਾ ਯੁਗ ਹੈ। ਜ਼ਿੰਦਗੀ ਦੀ ਰਫਤਾਰ ਏਨੀ ਤੇਜ਼ ਹੈ ਕਿ ਮਨੁੱਖ ਨੂੰ ਪਤਾ ਈ ਨਹੀਂ ਲੱਗਦਾ ਕਿ ਕਦ ਉਹ ਜ਼ਿੰਦਗੀ ਦੀ ਸ਼ਾਮ ਵਿੱਚ ਜਾ ਪ੍ਰਵੇਸ਼ ਕਰਦਾ ਹੈ। ਕਈ ਵਾਰ ਤਾਂ ਸਮੇਂ ਤੋਂ ਪਹਿਲਾਂ ਈ ਉਹਦੇ ਜੀਵਨ ਦੀ ਗੱਡੀ ਸ਼ਾਹ-ਰਾਹ ਤੋਂ ਉੱਤਰ ਚੁੱਕੀ ਹੁੰਦੀ ਹੈ ਪਰ ਉਹ ਕਿਸੇ ਭੁਲੇਖੇ ਵਿੱਚ ਪਿਆ ਜ਼ਿੰਦਗੀ ਦੀ ਏਸ ਗੱਡੀ ਨੂੰ ਅੱਗੇ ਧੱਕਣ ਲਈ ਟੱਕਰਾਂ ਮਾਰੀ ਜਾ ਰਿਹਾ ਹੁੰਦਾ ਹੈ।ਐਸੇ ਈ ਹਲਾਤਾਂ ਨਾਲ ਦੋ-ਚਾਰ ਹੋ ਰਿਹਾ ਮਨੁੱਖ ਆਖਰ ਹਾਰ-ਹੰਭ ਕੇ ਮਾਨਸਿਕ ਪੱਧਰ 'ਤੇ ਹਨੇਰੇ ਰਾਹਾਂ ਦਾ ਪਾਂਧੀ ਬਣ ਚੁੱਕਾ ਹੁੰਦਾ ਹੈ। ਲੋਕਾਂ ਸਾਹਵੇਂ ਉਹਦਾ ਬਾਹਰੀ ਬੁੱਤ ਤਾਂ ਸਾਬਤ-ਸਬੂਤ ਹੁੰਦਾ ਹੈ ਪਰ ਉਹਦੀ ਅੰਦਰਲੀ ਮਸ਼ੀਨਰੀ ਪੂਰੀ ਤਰ੍ਹਾਂ ਚਕਨਾ-ਚੂਰ ਹੋ ਚੁੱਕੀ ਹੁੰਦੀ ਹੈ।

ਇਹ ਹਾਲਤ ਸਿਰਫ ਵੱਡੀ ਉਮਰ ਦੇ ਲੋਕਾਂ ਦੀ ਹੀ ਨਹੀਂ ਹੁੰਦੀ ਸਗੋਂ ਕਈ ਵਾਰ ਤਾਂ ਦਸ-ਬਾਰਾਂ ਸਾਲ ਦੇ ਬੱਚੇ ਵੀ ਐਸੇ ਵਿਸ਼ਾਦ ਦਾ ਸ਼ਿਕਾਰ ਹੋ ਚੁੱਕੇ ਹੁੰਦੇ ਹਨ। ਕੀ ਬੱਚੇ, ਕੀ ਅੱਲੜ, ਕੀ ਜਵਾਨ, ਕੀ ਅਧੇੜ ਤੇ ਕੀ ਬਜ਼ੁਰਗ ਸਭ ਜ਼ਿੰਦਗੀ ਦੇ ਸ਼ਾਹ-ਰਾਹ ਤੇ ਇੱਕ ਸਮਾਨ ਦੌੜ ਰਹੇ ਹਨ। ਉਹ ਵੱਖਰੀ ਗੱਲ ਹੈ ਕਿ ਆਪੋ-ਆਪਣੇ ਹਲਾਤਾਂ ਮੁਤਾਬਕ ਜੀਵਨ-ਦੌੜ ਦੀ ਰਫਤਾਰ ਘੱਟ-ਵੱਧ ਹੋ ਸਕਦੀ ਹੈ।

ਪਿਛਲੇ ਸਮੇਂ ਦੌਰਾਨ ਜ਼ਿੰਦਗੀ ਦੀ ਸ਼ਾਹ-ਰਾਹ ਤੋਂ ਉੱਖੜੇ ਲੋਕਾਂ 'ਤੇ ਕੀਤੇ ਗਏ ਸਰਵੇਖਣ ਦਿਲ-ਕੰਬਾ ਦੇਣ ਵਾਲੇ ਹਨ।ਹਿੰਦੁਸਤਾਨ 'ਚ ਸੜਕੀ-ਹਾਦਸਿਆਂ ਵਿੱਚ ਮਰਨ ਵਾਲਿਆਂ ਦੀ ਗਿਣਤੀ ਜੇ ਹਰ ਸਾਲ ਕਈ ਲੱਖਾਂ ਦਾ ਅੰਕੜਾ ਪਾਰ ਕਰ ਰਹੀ ਹੈ ਤਾਂ ਜ਼ਿੰਦਗੀ ਦੀ ਸ਼ਾਹ-ਰਾਹ ਤੋ ਪਲਟ ਕੇ ਮਾਨਸਿਕ ਟੁੱਟ-ਭੱਜ ਦਾ ਸ਼ਿਕਾਰ ਹੋ ਕੇ ਜਾਨਾਂ ਗਵਾ ਜਾਣ ਵਾਲਿਆਂ ਦਾ ਅੰਕੜਾ ਵੀ ਕੋਈ ਘੱਟ ਨਹੀਂ।ਸਿੱਧੇ ਤੌਰ ਤੇ ਸੜਕ ਹਾਦਸਿਆਂ ਵਿੱਚ ਹੋਣ ਵਾਲੀਆਂ ਮੌਤਾਂ ਤੋਂ ਬਾਦ ਦੂਜਾ ਨੰਬਰ ਮਾਨਸਿਕ ਬੀਮਾਰੀਆਂ ਰਾਹੀਂ ਜ਼ਿੰਦਗੀ ਗਵਾ ਜਾਣ ਵਾਲੇ ਲੋਕਾਂ ਦਾ ਹੈ।ਸੜਕ ਹਾਦਸਿਆਂ ਨੂੰ ਕੰਟਰੋਲ ਕਰਨ ਸੰਬੰਧੀ ਅਨੇਕਾਂ ਚਾਰਾਜੋਈਆਂ ਸਰਕਾਰ ਨੇ ਵਿੱਢ ਲਈਆਂ ਹਨ ਪਰ ਮਾਨਸਿਕ ਸਦਮਿਆਂ ਤੇ ਹਾਦਸਿਆਂ ਸੰਬੰਧੀ ਤਾਂ ਹਾਲੇ ਤੱਕ ਹਿੰਦੁਸਤਾਨੀ ਲੋਕਾਂ ਨੂੰ ਗਿਆਨ-ਮਾਤਰ ਵੀ ਨਹੀਂ।ਜਦ ਤੱਕ ਬੀਮਾਰੀ ਬਾਰੇ ਹੀ ਪਤਾ ਨਹੀਂ ਤਾਂ ਇਲਾਜ ਕਿੱਦਾਂ ਸੰਭਵ ਹੋ ਸਕਦਾ ਹੈ।ਅੱਜ ਦੇ ਹਲਾਤ ਇਹ ਹਨ ਕਿ ਹਜ਼ਾਰਾਂ ਮਾਨਸਿਕ ਰੋਗੀ ਸੜਕਾਂ,ਰੇਲਵੇ-ਸਟੇਸ਼ਨਾਂ, ਮੰਦਰਾਂ,ਗੁਰਦਵਾਰਿਆਂ ਆਦਿ ਦੇ ਆਸ-ਪਾਸ ਲਵਾਰਿਸ ਹਾਲਤ ਚ ਰੁਲ ਰਹੇ ਹਨ ਪਰ ਕਿਸੇ ਨੂੰ ਕੋਈ ਚਿੰਤਾ ਤੱਕ ਨਹੀਂ। ਜੇ ਚਿੰਤਾ-ਵੱਸ ਉਹਨਾਂ ਨੂੰ ਇਕੱਠੇ ਕਰਕੇ ਕਿਧਰੇ ਰੱਖ ਵੀ ਲਿਆ ਜਾਵੇ ਤਾਂ ਉਹਦਾ ਇਲਾਜ-ਉਪਚਾਰ ਤੇ ਉਹਨਾਂ ਦੀ ਸਾਂਭ-ਸੰਭਾਲ ਕਿੰਜ ਕਰਨੀ ਹੈ, ਇਸ ਬਾਰੇ ਸਾਡੀਆਂ ਬਹੁਤੀਆਂ ਸਰਕਾਰੀ ਤੇ ਸਮਾਜਿਕ ਸੰਸਥਾਵਾਂ ਸਿਖਲਾਈ ਤੋਂ ਸੱਖਣੀਆਂ ਹਨ।

ਜਨਤਕ ਸਥਾਨਾਂ ਤੇ ਰੁਲਦੇ ਮਰੀਜ਼ਾਂ ਤੋਂ ਛੁੱਟ ਜੇਕਰ ਘਰਾਂ ਵੱਲ ਨਿਗਾਹ ਮਾਰੀ ਜਾਵੇ ਤਾਂ ਤਾਜ਼ਾ ਸਰਵੇਖਣਾਂ ਮੁਤਾਬਕ ਇਹ ਤੱਥ ਸਾਹਮਣੇ ਆਏ ਹਨ ਕਿ ਹਿੰਦੁਸਤਾਨ ਦੇ ਇੱਕ ਚੋਥਾਈ ਲੋਕ ਕਿਸੇ ਨਾ ਕਿਸੇ ਤਰੀਕੇ ਨਾਲ ਮਾਨਸਿਕ ਤੌਰ ਤੇ ਬੀਮਾਰ ਹਨ। ਅਗਲੀ ਤ੍ਰਾਸਦੀ ਇਹ ਹੈ ਕਿ ਬਹੁਤਿਆਂ

ਨੂੰ ਪਤਾ ਤੱਕ ਨਹੀਂ ਕਿ ਉਹ ਮਾਨਸਿਕ ਤੌਰ ਤੇ ਬੀਮਾਰੀ ਦੀ ਗ੍ਰਿਫਤ ਵਿੱਚ ਹਨ।ਜਿੰਨ੍ਹਾਂ ਨੂੰ ਥੋੜ੍ਹਾ-ਬਹੁਤ ਪਤਾ ਚੱਲ ਵੀ ਜਾਂਦਾ ਹੈ, ਉਹਨਾਂ ਵਿਚਾਰਿਆਂ ਨੂੰ ਇਹ ਪਤਾ ਨਹੀਂ ਕਿ ਉਹ ਆਪਣਾ ਦੁੱਖੜਾ ਰੋਣ ਕਿਸ ਮੂਹਰੇ। ਜਦ ਸਿਰੋਂ ਪਾਣੀ ਲੰਘ ਜਾਵੇ ਤੇ ਮਨੁੱਖ ਮਾਨਸਿਕ ਰੋਗ ਦੀ ਗ੍ਰਿਫਤ ਵਿੱਚ ਪੂਰੀ ਤਰ੍ਹਾਂ ਆ ਜਾਵੇ; ਅਵਾ-ਤਵਾ ਬੋਲਣ ਲੱਗ ਜਾਵੇ; ਲੋਕਾਂ ਦੇ ਗਲ ਪੈਣ ਲੱਗ ਜਾਵੇ ਜਾਂ ਉਦਾਸੀ ਦੇ ਆਲਮ ਚ ਚੁੱਪ-ਗੜੁੱਪ ਹੋ ਜਾਵੇ ਤੇ ਬੇਹੋਸ਼ੀ ਦੀ ਹਾਲਤ 'ਚ ਚਲਾ ਜਾਵੇ ਤਾਂ ਐਸੀ ਹਾਲਤ ਚ ਸਾਡੇ ਅਕਸਰ ਦੋ ਕੁ ਤਰ੍ਹਾਂ ਦੇ ਪ੍ਰਤੀਕਰਮ ਹੁੰਦੇ ਹਨ।ਅਸੀਂ ਜਾਂ ਤਾਂ ਐਸੇ ਰੋਗੀ ਨੂੰ ਪਾਗਲ ਦੀ ਸੰਗਿਆ ਦੇ ਦੇਂਦੇ ਹਾਂ ਜਾਂ ਕਿਸੇ ਭੂਤ-ਪ੍ਰੇਤ ਦੀ ਛਾਇਆ ਦਾ ਠੱਪਾ ਲਾ ਦੇਂਦੇ ਹਾਂ।

ਜਦ ਕਿ ਐਸਾ ਹਰਗਿਜ਼ ਨਹੀਂ ਹੈ।ਮਾਨਸਿਕ ਰੋਗਾਂ ਦਾ ਇਲਾਜ ਸੰਭਵ ਹੈ ਤੇ ਜਿੰਨੀ ਜਲਦੀ ਮਾਨਸਿਕ-ਰੋਗ ਦੀ ਪਛਾਣ ਕਰ ਲਈ ਜਾਵੇ, ਉਨੀ ਜਲਦੀ ਇਲਾਜ ਹੋ ਜਾਂਦਾ ਹੈ।ਮਾਨਸਿਕ-ਰੋਗਾਂ ਦਾ ਸਭ ਤੋਂ ਦੁਖਦ ਪਹਿਲੂ ਆਤਮ-ਹੱਤਿਆ ਕਰਨ ਬਾਰੇ ਸੋਚਣ ਲੱਗ ਜਾਣਾ ਹੈ।ਪੂਰੇ ਹਿੰਦੁਸਤਾਨ ਚ ਹੋਣ ਵਾਲੀਆਂ ਆਤਮ-ਹੱਤਿਆਵਾਂ ਦਾ ਜੇ ਬਿਓਰਾ ਇਕੱਠਾ ਕੀਤਾ ਜਾਵੇ ਤਾਂ ਇਹਨਾਂ ਦੀ ਗਿਣਤੀ ਵੀ ਹਰ ਸਾਲ ਲੱਖਾਂ ਦੇ ਅੰਕੜੇ ਨੂੰ ਛੂਹ ਜਾਂਦੀ ਹੈ।ਹਮੇਸ਼ਾ ਚੜ੍ਹਦੀ ਕਲਾ ਵਾਲੇ ਮਨੋਬਲ ਵਜੋਂ ਜਾਣੇ ਜਾਣ ਵਾਲੇ ਪੰਜਾਬੀ ਵੀ ਅੱਜ ਆਤਮ-ਹੱਤਿਆਵਾਂ ਦੇ ਸਰਾਪ ਤੋਂ ਅਛੂਤੇ ਨਹੀਂ।ਕਰਜ਼ੇ ਤੇ ਕਿਸਾਨੀ ਦੀ ਮਾਰ ਤੋਂ ਸਤਾਏ ਹੋਏ ਅਨੇਕਾਂ ਲੋਕ ਜੋ ਪੰਜਾਬ ਚ ਆਤਮ-ਹੱਤਿਆ ਦੇ ਰਾਹ ਪਏ, ਅਸਲ ਚ ਉਹ ਪਹਿਲਾਂ ਮਾਨਸਿਕ ਬੀਮਾਰੀਆਂ ਦੀ ਗ੍ਰਿਫਤ ਵਿੱਚ ਆਏ ਤੇ ਫਿਰ ਏਸ ਬੀਮਾਰੀ ਨੇ ਹੀ ਉਹਨਾਂ ਦੇ ਗਲ 'ਚ ਫਾਂਸੀ ਦਾ ਫੰਦਾ ਪਵਾ ਦਿੱਤਾ।ਇਸ ਬੀਮਾਰੀ ਦੇ ਜ਼ਰਾਸੀਨ ਇੱਕ ਦਮ ਸਾਡੇ ਅੰਦਰ ਪ੍ਰਵੇਸ਼ ਨਹੀਂ ਕਰ ਜਾਂਦੇ ਸਗੋਂ ਸਾਡੀ ਅੰਦਰਲੀ ਟੁੱਟ-ਭੱਜ ਦੀ ਜਦ ਲੰਬਾ ਸਮਾਂ ਮੁਰੰਮਤ ਨਹੀਂ ਹੁੰਦੀ ਤਾਂ ਇਹ ਅੰਦਰਲੀ ਟੁੱਟ-ਭੱਜ ਸਾਨੂੰ ਆਪਣੀ ਜ਼ਿੰਦਗੀ ਆਪਣੇ ਹੱਥੀਂ ਖਤਮ ਕਰਨ ਨੂੰ ਮਜ਼ਬੂਰ ਕਰ ਦਿੰਦੀ ਹੈ।

ਆਮਿਰ ਖਾਨ ਦੇ ਰਿਆਲਟੀ ਸ਼ੋਅ 'ਸੱਤਿਆਮੇਵ ਜਯਤੇ' ਚ ਏਸ ਅੰਦਰਲੀ ਟੁੱਟ-ਭੱਜ ਤੇ ਆਤਮ-ਹੱਤਿਆਵਾਂ ਤੋਂ ਇਲਾਵਾ ਅਨੇਕਾਂ ਹੋਰ ਗੰਭੀਰ ਕਿਸਮ ਦੀਆਂ ਮਾਨਸਿਕ ਬੀਮਾਰੀਆਂ ਦੇ ਸ਼ਿਕਾਰ ਲੋਕਾਂ ਨੂੰ ਸਕਰੀਨ ਤੇ ਲਿਆਂਦਾ ਗਿਆ ਅਤੇ ਸਾਡੇ ਸਮਾਜਿਕ-ਨਜ਼ਰੀਏ ਦੀ ਵੀ ਪੁਣ-ਛਾਣ ਕੀਤੀ ਗਈ ਤੇ ਇਸ ਨਤੀਜੇ ਤੇ ਪਹੁੰਚਣ ਦੀ ਕੋਸ਼ਿਸ਼ ਕੀਤੀ ਗਈ ਕਿ ਜਦ ਤੱਕ ਅਸੀਂ ਮਾਨਸਿਕ ਬੀਮਾਰੀ ਨੂੰ ਵੀ ਦੂਜੀਆਂ ਸਰੀਰਕ ਬੀਮਾਰੀਆਂ ਵਾਂਗ ਇੱਕ 'ਬੀਮਾਰੀ' ਦੇ ਨਜ਼ਰੀਏ ਤੋਂ ਨਹੀਂ ਦੇਖਦੇ ਤਦ ਤੱਕ ਅਜੋਕਾ ਦੁਖਾਂਤ ਬਣਿਆ ਰਹੇਗਾ।

ਇਸ ਸ਼ੋਅ ਵਿੱਚ ਸਭ ਤੋਂ ਪਹਿਲਾਂ ਮੁੰਬਈ ਵਾਸੀ ਸ਼੍ਰੀ ਮਤੀ ਵੀਨਾ ਕੁਮਾਰੀ ਨੂੰ ਪਰਦੇ ਤੇ ਪੇਸ਼ ਕੀਤਾ ਗਿਆ ਜਿਸਦੀਆਂ ਦੋ ਬੱਚੀਆਂ ਚੋਂ ਇੱਕ ਬੱਚੀ ਖੁਦ ਆਪਣੀ ਜੀਵਨ-ਲੀਲ੍ਹਾ ਖਤਮ ਕਰਕੇ ਸਦਾ ਲਈ ਅਲਵਿਦਾ ਕਹਿ ਗਈ। ਵੀਨਾ ਮੁਤਾਬਕ ਸਤਾਰਾਂ ਕੁ ਸਾਲ ਦੀ ਕਿਸ਼ੋਰ ਅਵਸਥਾ ਚੋਂ ਗੁਜ਼ਰ ਰਹੀ ਉਸਦੀ ਬੱਚੀ ਹਮੇਸ਼ਾ ਉਸਦੇ ਗਲੇ ਲੱਗ ਕੇ ਸਕੂਲ ਜਾਂਦੀ। ਵਾਪਸ ਆਉਂਦੀ ਫਿਰ ਘੁੱਟ ਕੇ ਮਿਲਦੀ। ਹਰ ਗੱਲ ਵੀ ਉਸ ਨਾਲ ਸਾਂਝੀ ਕਰਦੀ ਪਰ ਇੱਕ ਦਿਨ ਸਕੂਲ ਗਈ, ਸਕੂਲ ਤੋਂ ਅਚਾਨਕ ਵਾਪਸ ਆ ਗਈ। ਵੀਨਾ ਤੇ ਉਸਦਾ ਦੂਜਾ ਪਰਿਵਾਰ ਉਸ ਦਿਨ ਬਾਹਰ ਸਨ। ਮਗਰੋਂ ਇਸ ਬੱਚੀ ਸ਼ਵੇਤਾ ਨੇ ਪੱਖੇ ਨਾਲ ਲਟਕ ਕੇ ਆਪਣੀ ਜਾਨ ਦੇ ਦਿੱਤੀ।ਇਹ ਉਹਨਾਂ ਲਈ ਬੜੀ ਦੁਖਦਾਇਕ ਤੇ ਹੈਰਾਨ ਕਰਨ ਵਾਲੀ ਘਟਨਾ ਸੀ।ਪਰ ਨਾਲ ਹੀ ਵੀਨਾ ਦਾ ਕਹਿਣਾ ਹੈ ਕਿ ਉਹਨਾਂ ਦੀ ਬੱਚੀ ਰੋਜ਼ਾਨਾ ਆਪਣੀ ਜੀਵਨ-ਡਾਇਰੀ ਲਿਖਦੀ ਸੀ।ਆਤਮ-ਹੱਤਿਆ ਵਾਲੇ ਦਿਨ ਉਹ ਸਕੂਲ ਜਾਣ ਤੋਂ ਪਹਿਲਾਂ ਕਹਿ ਰਹੀ ਸੀ ਕਿ ਉਸਨੇ ਡਾਇਰੀ ਵਿੱਚ ਕੁਝ ਖਾਸ ਲਿਖਿਐ, ਤੁਸੀਂ ਵਾਅਦਾ ਕਰੋ ਕਿ ਇਸ ਡਾਇਰੀ ਨੂੰ ਪੜ੍ਹੋਗੇ ਨਹੀਂ।ਵੀਨਾ ਮੁਤਾਬਕ ਉਸਨੇ ਵਾਅਦਾ ਕਰ ਲਿਆ ਕਿ ਠੀਕ ਹੈ, ਉਹ ਉਹਦੀ ਨਿੱਜੀ ਡਾਇਰੀ ਨੂੰ ਨਹੀਂ ਪੜ੍ਹੇਗੀ ।ਵੀਨਾ ਦਾ ਕਹਿਣਾ ਹੈ ਕਿ ਉਸਨੇ ਡਾਇਰੀ ਮੇਜ਼ ਤੇ ਪਈ ਵੇਖੀ ਵੀ ਪਰ ਉਹ ਵਾਅਦੇ ਮੁਤਾਬਕ ਇਸਨੂੰ ਅਣਦੇਖਿਆਂ ਕਰਕੇ ਆਪਣੇ ਦਫਤਰ ਲਈ ਚਲੀ ਗਈ ਪਰ ਬਾਦ 'ਚ ਫੋਨ ਤੇ ਪਤਾ ਲੱਗਾ ਕਿ ਸ਼ਵੇਤਾ ਨੇ ਆਤਮ-ਹੱਤਿਆ ਕਰ ਲਈ ਹੈ।ਜਦ ਡਾਇਰੀ ਪੜ੍ਹੀ ਤਾਂ ਬੱਚੀ ਸ਼ਵੇਤਾ ਵੱਲੋਂ ਸਾਫ ਲਿਖਿਆ ਸੀ ਕਿ ਉਹ ਹੋਰ ਨਹੀਂ ਜਿਊਣਾ ਚਾਹੁੰਦੀ।ਵੀਨਾ ਧਾਹਾਂ ਮਾਰ ਕੇ ਰੋਂਦੀ ਕਹਿੰਦੀ ਹੈ ਕਿ ਕਾਸ਼! ਉਸਨੇ ਡਾਇਰੀ ਪੜ੍ਹ ਲਈ ਹੁੰਦੀ ਤਾਂ ਉਸਦੀ ਬੱਚੀ ਦੀ ਜਾਨ ਬਚ ਜਾਂਦੀ।

ਇਸ ਪ੍ਰਕਾਰ ਇਹ ਘਟਨਾ ਸਪੱਸ਼ਟ ਕਰ ਜਾਂਦੀ ਹੈ ਕਿ ਆਤਮ-ਹੱਤਿਆ ਕਰਨ ਵਾਲਾ ਹਰ ਇਨਸਾਨ ਦੂਜਿਆਂ ਨੂੰ ਕੋਈ ਨਾ ਕੋਈ ਚਿੰਨ੍ਹ ਜ਼ਰੂਰ ਦਿਖਾਉਂਦਾ ਹੈ ਪਰ ਜੇ ਸਮਝ ਲਿਆ ਜਾਵੇ ਤਾਂ ਜਾਨ ਬਚਾਈ ਜਾ ਸਕਦੀ ਹੈ ਨਹੀਂ ਤਾਂ ਇਨਸਾਨ ਖਤਮ। ਉਪਰੋਕਤ ਕੇਸ ਵਿੱਚ ਸ਼ਵੇਤਾ ਆਪਣੀ ਮਾਂ ਨੂੰ ਆਪਣੀ ਆਤਮ-ਹੱਤਿਆ ਦਾ ਸੰਕੇਤ ਦਿੰਦੀ ਹੋਈ ਵਾਅਦਾ ਵੀ ਲੈ ਰਹੀ ਹੈ ਕਿ ਮਾਂ ਡਾਇਰੀ ਨਾ ਪੜ੍ਹੇ ਪਰ ਹੋ ਸਕਦਾ ਹੈ ਕਿ ਉਹਦੇ ਅਚੇਤ ਮਨ ਵਿੱਚ ਇਹ ਵਿਚਾਰ ਵੀ ਹੋਵੇ ਕਿ ਮਾਂ ਡਾਇਰੀ ਪੜ੍ਹੇ ਤੋਂ ਬਗੈਰ ਰਹਿਗੀ ਨਹੀਂ ਤੇ ਉਸਦੀ ਜਾਨ ਬਚ ਜਾਵੇਗੀ।

ਇਸੇ ਈ ਤਰ੍ਹਾਂ ਇੱਕ ਹੋਰ ਚੌਵੀ ਸਾਲਾ ਗੱਭਰੂ ਜਤਿਨ ਨਾਟਕਰ ਕਹਿੰਦਾ ਹੈ ਕਿ ਉਹ ਜਵਾਨ ਉਮਰੇ ਕਿਸੇ ਮੁਟਿਆਰ ਤੋਂ ਪ੍ਰੇਮ ਚ ਧੋਖਾ ਖਾ ਬੈਠਾ ਤੇ ਨਿਰੰਤਰ ਉਦਾਸ ਰਹਿਣ ਲੱਗਾ। ਉਸਦੀ ਉਦਾਸੀ ਹੌਲੀ ਹੌਲੀ ਡਿਪ੍ਰੇਸ਼ਨ ਚ ਬਦਲਦੀ ਗਈ। ਖਾਣਾ-ਪੀਣਾ, ਹੱਸਣਾ-ਰੋਣਾ, ਸੌਣਾ-ਜਾਗਣਾ ਸਭ ਭੁੱਲ ਗਿਆ। ਜੇਕਰ ਸੌਣ ਦੀ ਕੋਸ਼ਿਸ਼ ਕਰਦਾ ਤਾਂ ਉਸਨੂੰ ਇਉਂ ਲੱਗਣ ਲੱਗਦਾ ਜਿਵੇਂ ਕਿਸੇ ਨੇ ਉਸਨੂੰ ਉਲਟਾ ਲਟਕਾ ਦਿੱਤਾ ਹੈ ਤੇ ਉਹ ਥੱਲੇ ਹੀ ਥੱਲੇ ਡੂੰਘੇ ਖੱਡੇ ਵਿੱਚ ਡਿੱਗਦਾ ਜਾ ਰਿਹਾ ਹੈ। ਉਹ ਡਰ ਨਾਲ ਤ੍ਰੇਲੀਓ-ਤ੍ਰੇਲੀ ਹੋ ਜਾਂਦਾ, ਉਸਨੂੰ ਲੱਗਦਾ ਕਿ ਉਹ ਜਿਓਂ ਈ ਥੱਲੇ ਡਿੱਗੇਗਾ, ਕੜਾਕ ਕਰ ਕੇ ਉਸਦਾ ਮਣਕਾ ਟੁੱਟ ਜਾਵੇਗਾ ਤੇ ਉਸਦੀ ਜੀਵਨ-ਲੀਲ੍ਹਾ ਸਮਾਪਤ ਹੋ ਜਾਵੇਗੀ। ਉਸਨੂੰ ਹਮੇਸ਼ਾ ਇਉਂ ਈ ਮਹਿਸੂਸ ਹੁੰਦਾ ਰਹਿੰਦਾ। ਉਸਨੇ ਆਪਣੇ ਕੁਝ ਦੋਸਤਾਂ ਨੂੰ ਵੀ ਦੱਸਣ ਦੀ ਕੋਸ਼ਿਸ਼ ਕੀਤੀ ਪਰ ਕਿਸੇ ਨੇ ਵੀ ਉਹਦੀ ਗੱਲ ਨੂੰ ਗੰਭੀਰਤਾ ਨਾਲ ਨਾ ਲਿਆ।

ਆਖਰ ਉਸਨੇ ਰੋਜ਼ ਦੇ ਏਸ ਡਰ ਤੋਂ ਖਹਿੜਾ ਛੁਡਾਉਣ ਦਾ ਇੱਕੋ-ਇੱਕ ਉਪਾਅ ਆਤਮ-ਹੱਤਿਆ ਸੋਚ ਲਿਆ। ਉਸਨੇ ਆਤਮ-ਹੱਤਿਆ ਕਰਨ ਦੇ ਕਈ ਤਰੀਕੇ ਸੋਚੇ ਪਰ ਆਖਰਕਾਰ ਉਸਨੇ ਫਾਹਿਆ ਲੈਣ ਦਾ ਮਨ ਬਣਾ ਲਿਆ ਪਰ ਮੁਸ਼ਕਲ ਇਹ ਸੀ ਕਿ ਜਦ ਵੀ ਉਹ ਆਪਣੀ ਯੋਜਨਾ ਨੂੰ ਸਰ-ਅੰਜ਼ਾਮ ਦੇਣ ਲੱਗਦਾ, ਕੋਈ ਨਾ ਕੋਈ ਘਰ ਦਾ ਜੀਅ ਸਾਹਮਣੇ ਆਉਣ ਕਰਕੇ ਉਹ ਅਜਿਹਾ ਨਾ ਕਰ ਪਾਉਂਦਾ।

ਜਤਿਨ ਮੁਤਾਬਕ ਇੱਕ ਦਿਨ ਉਸਦੇ ਘਰ ਦੇ ਸਾਰੇ ਮੈਂਬਰ ਕਿਤੇ ਬਾਹਰ ਜਾ ਰਹੇ ਸਨ। ਉਸਨੇ ਸਮਾਂ ਤੇ ਸਥਾਨ ਨਿਸ਼ਚਿਤ ਕਰ ਲਿਆ ਕਿ ਅੱਜ ਉਹ ਆਪਣੀ ਯੋਜਨਾ ਨੂੰ ਸਿਰੇ ਚੜ੍ਹਾ ਕੇ ਹੀ ਦਮ ਲਏਗਾ। ਖੈਰ,ਉਸਨੇ ਪੱਖੇ ਨਾਲ ਲਟਕਣ ਦਾ ਯਤਨ ਕੀਤਾ ਪਰ ਉਸਦਾ ਸਰੀਰ ਬੁਰੀ ਤਰ੍ਹਾਂ ਕੰਬ ਰਿਹਾ ਸੀ। ਉਸਤੋਂ ਇਹ ਕੰਮ ਹੋ ਨਹੀਂ ਸੀ ਰਿਹਾ। ਉਸਨੇ ਸੋਚਿਆ ਕਿ ਕਿਉਂ ਨਾ ਮਰਨ ਤੋਂ ਪਹਿਲਾਂ ਕਿਸੇ ਨੂੰ ਫੋਨ ਕੀਤਾ ਜਾਵੇ। ਉਸਨੇ ਆਪਣੇ ਇੱਕ ਖਾਸ ਦੋਸਤ ਨੂੰ ਫੋਨ ਕੀਤਾ ਤੇ ਉਸਨੇ ਜ਼ਰੂਰੀ ਕੰਮ ਚ ਰੁੱਝਿਆ ਹੋਣ ਦੀ ਗੱਲ ਕਹਿ ਕੇ ਫੋਨ ਕੱਟ ਦਿੱਤਾ। ਦੂਜੀ ਵਾਰ ਫੇਰ ਫਾਹਾ ਲੈਣ ਦੀ ਕੋਸ਼ਿਸ਼ ਕਰਨ ਲੱਗਾ ਪਰ ਫਿਰ ਹਿੰਮਤ ਨਹੀਂ ਪਈ। ਅਚਾਨਕ ਘਰ ਚ ਬਣੇ ਮੰਦਰ ਵੱਲ ਧਿਆਨ ਗਿਆ। ਸੋਚਿਆ ,ਚਲੋ ਪਹਿਲਾਂ ਮੱਥਾ ਟੇਕ ਲਈਏ। ਮੱਥਾ ਟੇਕਿਆ,ਮਨ ਨੂੰ ਥੋੜ੍ਹਾ ਜਿਹਾ ਇਕਾਗਰ ਕਰਨ ਦੀ ਕੋਸ਼ਿਸ਼ ਕੀਤੀ ਤੇ ਫਿਰ ਸੋਚਿਆ,ਝੱਟ ਨੀਂਦ ਲੈਣ ਦੀ ਕੋਸ਼ਿਸ਼ ਕੀਤੀ ਜਾਵੇ ; ਫਿਰ ਦੇਖਦੇ ਹਾਂ।

ਚੰਗੀ ਕਿਸਮਤ ਨੂੰ ਦੋਸਤ ਦੇ ਮਨ ਚ ਖਿਆਲ ਆਇਆ ਕਿ ਜਤਿਨ ਦਾ ਫੋਨ ਆਇਆ ਸੀ, ਘਬਰਾਇਆ ਹੋਇਆ ਸੀ, ਕੋਈ ਖਾਸ ਗੱਲ ਨਾ ਹੋਵੇ। ਜਤਿਨ ਮੁਤਾਬਕ ਜਦ ਦੋਸਤ ਮੇਰੇ ਕੋਲ ਪਹੁੰਚਿਆ ਤਾਂ ਮੈਂ ਮੰਜੇ ਤੇ ਲੇਟਿਆ ਡਰ ਨਾਲ ਬੁਰੀ ਤਰ੍ਹਾਂ ਕੰਬ ਰਿਹਾ ਸੀ। ਮੈਂ ਉਸਦੇ ਗਲ ਲੱਗ ਕੇ ਬੁਰੀ ਤਰ੍ਹਾਂ ਰੋਇਆ। ਸਾਰੀ ਗੱਲ ਦੱਸੀ। ਦੋਸਤ ਤੁਰੰਤ ਹਸਪਤਾਲ ਲੈ ਗਿਆ ਤੇ ਫਿਰ ਮਾਨਸਿਕ ਰੋਗਾਂ ਦਾ ਇਲਾਜ ਕਰਨ ਵਾਲੀ ਸੰਸਥਾ 'ਵਾਂਦਰੇਵਾਲਾ ਹੈਲਪਲਾਈਨ'ਤੋਂ ਉਹਦਾ ਇਲਾਜ ਹੋਇਆ ਤੇ ਠੀਕ ਹੋਣ ਤੋਂ ਬਾਦ ਉਸਨੇ ਖੁਦ ਏਸ ਸਮਾਜ-ਸੇਵੀ ਸੰਸਥਾ ਨੂੰ ਜੁਆਇਨ ਕਰ ਲਿਆ । ਇਸ ਸੰਸਥਾ ਦੀ ਮਦਦ ਨਾਲ ਉਸਨੇ ਖੁਦ ਸੈਂਕੜੇ ਲੋਕਾਂ ਦੀ ਕਾਊਂਸਲਿੰਗ ਕੀਤੀ ਤੇ ਆਤਮ-ਹੱਤਿਆ ਦਾ ਵਿਚਾਰ ਉਹਨਾਂ ਦੇ ਮਨ ਚੋਂ ਸਦਾ ਲਈ ਕੱਢ ਦਿੱਤਾ।

ਏਸੇ ਈ ਤਰ੍ਹਾਂ ਦੀ ਕਹਾਣੀ ਬਹੱਤਰ ਸਾਲਾ ਅਰੁਣਾ ਪ੍ਰਕਾਸ਼ ਸੁਣਾਉਂਦੀ ਹੈ। ਉਸਦਾ ਕਹਿਣਾ ਹੈ ਕਿ ਉਹ ਹੱਸਦੇ-ਖੇਡਦੇ ਤੇ ਰੱਜਵੀਂ ਧਨ-ਸੰਪਦਾ ਨਾਲ ਭਰੇ ਘਰ ਦੀ ਸੁਆਣੀ ਹੈ। ਦੋਨੋਂ ਬੱਚੇ ਵਿਦੇਸ਼ ਚ ਪੜ੍ਹ-ਲਿਖ ਕੇ ਸੈਟਲ ਸਨ। ਉਹ ਘਰ ਚ ਵਧੀਆ ਤਰੀਕੇ ਨਾਲ ਰਹਿ ਰਹੀ ਸੀ ਪਰ ਅਚਾਨਕ

ਉਸਨੂੰ ਇਉਂ ਮਹਿਸੂਸ ਹੋਣ ਲੱਗਾ ਜਿਵੇਂ ਕੋਈ ਉਸਨੂੰ ਅਵਾਜ਼ ਮਾਰ ਰਿਹਾ ਹੈ। ਕੋਈ ਬੱਚਾ ਉਸਤੋਂ ਖੀਰ ਮੰਗ ਰਿਹਾ ਹੈ।ਕਦੇ ਇਉਂ ਲੱਗਦਾ ਬੱਚੇ ਘਰ ਚ ਖੇਡ ਰਹੇ ਹਨ, ਸ਼ੋਰ ਮਚਾ ਰਹੇ ਹਨ ਪਰ ਧਿਆਨ ਨਾਲ ਦੇਖਦੀ ਤਾਂ ਘਰ ਚ ਕੋਈ ਵੀ ਨਾ ਹੁੰਦਾ।ਇਉਂ ਉਹਦੀ ਰਾਤਾਂ ਦੀ ਨੀਂਦ ਤੇ ਦਿਨ ਦਾ ਚੈਨ ਉੱਡ ਗਿਆ। ਉਹ ਪਲ-ਪਲ ਬਾਦ ਵਿਦੇਸ਼ ਚ ਬੈਠੇ ਬੱਚਿਆਂ ਨੂੰ ਫੋਨ ਕਰਨ ਲੱਗੀ।ਜਦ ਤੱਕ ਬੱਚੇ ਉਸ ਤੱਕ ਪਹੁੰਚੇ, ਉਸਦੀ ਬੀਮਾਰੀ ਸਿਖਰ ਤੇ ਸੀ। ਉਹ ਆਤਮ-ਹੱਤਿਆ ਬਾਰੇ ਵੀ ਸੋਚਣ ਲੱਗ ਪਈ। ਫਿਰ ਉਹ ਬੀਮਾਰੀ ਦੇ ਦਬਾਅ ਥੱਲੇ ਬੇਹੋਸ਼ੀ ਦੀ ਹਾਲਤ ਚ ਚਲੀ ਜਾਂਦੀ।ਆਖਰ ਉਸਨੂੰ ਹਸਪਤਾਲ ਵੱਲ ਲਿਜਾਇਆ ਜਾ ਰਿਹਾ ਸੀ ਤਾਂ ਉਹਦੇ ਅਚੇਤ ਚੋਂ ਜਿਊਣ ਦੀ ਇੱਛਾ ਸ਼ਕਤੀ ਨੇ ਜਨਮ ਲਿਆ। ਉਸਦਾ ਇਲਾਜ ਵੀ ਚੱਲਦਾ ਰਿਹਾ ਤੇ ਉਹ ਅੰਦਰੇ-ਅੰਦਰ ਇਹਨਾਂ ਡਰਾਂ ਤੋਂ ਬਾਹਰ ਨਿਕਲਣ ਲਈ ਵੀ ਜਦੋ-ਜਹਿਦ ਕਰਦੀ ਰਹੀ।

ਅੱਜ ਅਰੁਣਾ ਬਿਲਕੁੱਲ ਠੀਕ-ਠਾਕ ਹੈ ਤੇ ਪਹਿਲਾਂ ਵਰਗੀ ਖੁਸ਼ਹਾਲ ਜ਼ਿੰਦਗੀ ਜਿਊਂ ਰਹੀ ਹੈ।

ਏਸੇ ਈ ਤਰ੍ਹਾਂ ਮੇਰੇ ਆਪਣੇ ਮਾਤਾ ਜੀ ਕੁਝ ਸਮਾਂ ਪਹਿਲਾਂ ਗੁਆਂਢ 'ਚ ਹੋਏ ਕਿਸੇ ਲੜਾਈ-ਝਗੜੇ ਦਾ ਸਦਮਾ ਇਸ ਹੱਦ ਤੱਕ ਦਿਲ ਤੇ ਲਾ ਬੈਠੇ ਕਿ ਉਹਨਾਂ ਦੀ ਰਾਤਾਂ ਦੀ ਨੀਂਦ ਉੱਡ ਗਈ।ਘਰ ਤੋਂ ਦੂਰ ਰਹਿਣ ਕਰਕੇ ਇੱਕ ਦਿਨ ਪਰਿਵਾਰਕ ਮੈਂਬਰਾਂ ਦਾ ਮੈਨੂੰ ਫੋਨ ਆਇਆ ਕਿ ਮਾਤਾ ਜੀ ਅਕਸਰ ਰਾਤ ਨੂੰ ਬੜਾਉਂਦੇ ਰਹਿੰਦੇ ਹਨ।ਮੈਂ ਦਵਾਈ-ਬੂਟੀ ਦਿਵਾਉਣ ਲਈ ਕਹਿ ਕੇ ਫੋਨ ਕੱਟ ਦਿੱਤਾ।ਇੱਕ ਦੋ ਦਿਨ ਤਾਂ ਬਹੁਤਾ ਧਿਆਨ ਨਾ ਦਿੱਤਾ ਗਿਆ।ਕੁਝ ਦਿਨਾਂ ਬਾਦ ਉਹ ਦਿਨੇ ਵੀ ਬੁੜਬੁੜਾਉਣ ਲੱਗ ਪਏ।ਫਿਰ ਸਮਝ ਪੈਣ ਲੱਗੀ ਕਿ ਮਾਤਾ ਜੀ ਨੂੰ ਕੋਈ ਮਾਨਸਿਕ ਸਮੱਸਿਆ ਹੈ। ਹੋਮਿਓਪੈਥਿਕ ਦਵਾਈਆਂ ਦੇ ਮਾਹਰ ਡਾਕਟਰ-ਦੋਸਤ ਨਾਲ ਗੱਲ ਕੀਤੀ ਤਾਂ ਉਸਨੇ ਇਸਨੂੰ ਇੱਕ ਸਦਮਾ ਤੇ ਉਦਾਸੀ ਦੱਸਿਆ ਤੇ ਕੁਝ ਦਿਨਾਂ ਦੀ ਹੋਮਿਓਪੈਥਿਕ ਦਵਾਈ ਦੇ ਕੇ ਠੀਕ ਹੋ ਜਾਣ ਦੀ ਗੱਲ ਕਹਿ ਦਿੱਤੀ।

ਮੈਂ ਵੀ ਸਾਰੇ ਰੁਝੇਵੇਂ ਛੱਡ ਕੇ ਮਾਤਾ ਜੀ ਕੋਲ ਪਿੰਡ ਪਹੁੰਚ ਗਿਆ।ਆਪਣੀ ਮੱਤ ਮੁਤਾਬਕ ਮਾਤਾ ਜੀ ਦਾ ਉਦਰੇਵਾਂ ਤੇ ਉਦਾਸੀ ਠੀਕ ਕਰਨ ਲਈ ਰਿਸ਼ਤੇਦਾਰੀਆਂ 'ਚ ਘੁੰਮਾਉਣ ਦੀ ਕੋਸ਼ਿਸ਼ ਕੀਤੀ।ਮਾਤਾ ਜੀ ਦੇ ਕਹਿਣ ਮੁਤਾਬਕ ਇੱਕ ਇਤਿਹਾਸਕ ਗੁਰਦੁਆਰਾ ਸਾਹਬ ਦੇ ਦਰਸ਼ਨ ਕਰਾਉਣ ਲਈ ਵੀ ਲੈ ਗਿਆ। ਪਰ ਜਦ ਕਾਰ ਚ ਵਾਪਸ ਆ ਰਹੇ ਸੀ ਤਾਂ ਅਚਾਨਕ ਮੈਨੂੰ ਕਿਸੇ ਦਾ ਫੋਨ ਆਇਆ।ਜਦ ਮੈਂ ਫੋਨ ਸੁਣਨ ਲਈ ਕੰਨ ਨੂੰ ਲਾਇਆ ਤਾਂ ਮਾਤਾ ਜੀ ਨੂੰ ਜ਼ਬਰਦਸਤ ਮਾਨਸਿਕ-ਅਟੈਕ ਹੋ ਗਿਆ।ਉਹ ਉੱਚੀ-ਉੱਚੀ ਚੀਕਣ ਤੇ ਕੂਕਣ ਲੱਗੇ। ਬੜੀ ਕੋਸ਼ਿਸ਼ ਨਾਲ ਮੇਰੀ ਸੁਪਤਨੀ ਨੇ ਉਹਨਾਂ ਨੂੰ ਸੰਭਾਲਣ ਦੀ ਕੋਸ਼ਿਸ਼ ਕੀਤੀ ਪਰ ਉਹ ਤਾਂ ਕਾਰ ਚੋਂ ਬਾਹਰ ਕੁੱਦਣ ਲਈ ਉਤਾਵਲੇ ਸਨ।ਰਾਤ ਦਾ ਵੇਲਾ ਸੀ।ਇੱਕ-ਦੋ ਕਿਲੋਮੀਟਰ ਦਾ ਸਫਰ ਵੀ ਔਖਾ ਹੋ ਰਿਹਾ ਸੀ। ਆਖਰ ਘਰ ਪਹੁੰਚੇ, ਮੰਜੇ ਤੇ ਲਿਟਾਉਣ ਦਾ ਯਤਨ ਕੀਤਾ ਪਰ ਉਹ ਤਾਂ ਇੱਕੋ ਸਾਹੇ ਕਹਿ ਰਹੇ ਸਨ" " ਭੱਜ ਜਾਓ, ਭੱਜ ਜਾਓ, ਤੁਹਾਨੂੰ ਮਾਰ ਦੇਣਗੇ।ਲਾਈਟਾਂ ਬਲ ਰਹੀਆਂ ਨੇ......ਅਹੁ ਆ ਗਏ.....ਅਹੁ ਆ ਗਏ।"

ਦਰਵਾਜ਼ੇ ਦੀ ਕੁੰਡੀ ਲਾ ਕੇ ਦੋ-ਤਿੰਨ ਜਣਿਆਂ ਨੇ ਮਾਤਾ ਜੀ ਨੂੰ ਮੰਜੇ ਤੇ ਨੱਪ ਕੇ ਸੰਭਾਲਣ ਦਾ ਯਤਨ ਕੀਤਾ। ਲੋਕਲ ਡਾਕਟਰ ਨੂੰ ਬੁਲਾਇਆ ਗਿਆ। ਉਸਨੇ ਨੀਂਦ ਦੇ ਇੰਜੈਕਸ਼ਨ ਦਿੱਤੇ।ਮੈਂ ਆਪਣੀ ਸਮਝ ਮੁਤਾਬਕ ਫਰੀਦਕੋਟ ਦੇ ਮਨੋਵਿਗਿਆਨਕ ਮਾਹਰ ਡਾ. ਜਸਵੰਤ ਸਿੰਘ ਨੂੰ ਫੋਨ ਲਗਾਇਆ। ਉਹਨਾਂ ਨੇ ਬੜੇ ਧਿਆਨ ਨਾਲ ਗੱਲ ਸੁਣੀ। ਸੁਬਾਹ ਅੱਠ ਵਜੇ ਆਉਣ ਦਾ ਸਮਾਂ ਦਿੱਤਾ। ਰਾਤ ਔਖੀ-ਸੌਖੀ ਲੰਘਾਈ।ਸੁਬਾਹ ਡਾਕਟਰ ਜਸਵੰਤ ਸਿੰਘ ਪਾਸ ਪਹੁੰਚੇ। ਡਾਕਟਰ ਸਾਹਬ ਨੇ ਸਾਰੀ ਗੱਲ ਧਿਆਨ ਨਾਲ ਸੁਣਨ ਤੋਂ ਬਾਦ 'ਉਦਾਸੀ' ਤੇ 'ਡਰ'( ਫੋਬੀਆ) ਦੀ ਬੀਮਾਰੀ ਦੱਸਿਆ।ਡਾਕਟਰ ਸਾਹਬ ਨੇ ਸਹੀ ਸਮੇਂ ਤੇ ਮਰੀਜ਼ ਨੂੰ ਉਹਨਾਂ ਤੱਕ ਲਿਆਉਣ ਲਈ ਸਾਡੀ ਤਾਰੀਫ ਕੀਤੀ। ਉਹਨਾਂ ਦਾ ਕਹਿਣਾ ਸੀ ਕਿ ਲੋਕ ਕਈ-ਕਈ ਦਿਨ ਮਰੀਜ਼ਾਂ ਨੂੰ ਪਹਾੜਾਂ ਵਾਲੇ ਬਾਬਿਆਂ ਵੱਲ ਤੇ ਹੋਰ ਕਈ ਤਰ੍ਹਾਂ ਦੀਆਂ ਚੌਂਕੀਆਂ ਤੇ ਧਾਗੇ-ਤਵੀਤਾਂ ਵਾਲਿਆਂ ਵੱਲ ਭਜਾਈ ਫਿਰਦੇ ਨੇ।ਜਦ ਦਿਮਾਗ ਦਾ ਕਬਾੜਾ ਹੋ ਜਾਂਦੈ ਤਾਂ ਸਾਡੇ ਕੋਲ ਆ ਜਾਂਦੇ ਨੇ।

*ਬਾਕੀ ਅਗਲੇ ਅੰਕ ਵਿੱਚ*

----- 0 -----

# ਜਗਤ ਜਲੰਦਾ



*ਸ਼ਮਸ਼ੇਰ ਸਿੰਘ,*
*ਰਿਟਾ: ਡਿਪਟੀ ਕੰਟਰੋਲਰ*
*ਐਫ.ਏ. (ਪੰਜਾਬ)*

ਕਾਇਨਾਤ ਦੇ ਮਾਲਕ ਵਲੋਂ ਸਾਰੀ ਪ੍ਰਾਕਿਰਤੀ ਦੀ ਸਾਜਨਾ ਇੱਕੋ ਵਾਰੀ ਕੀਤੀ ਦੱਸੀ ਜਾਂਦੀ ਹੈ। ਪਹਾੜਾਂ, ਦਰਿਆਵਾਂ ਤੇ ਸਮੁੰਦਰ ਤੋਂ ਇਲਾਵਾ, ਉਸ ਨੇ 84 ਲੱਖ ਜੂਨੀਆਂ ਦੀ ਸਿਰਜਣਾ ਕੀਤੀ ਹੈ। ਇਨ੍ਹਾਂ ਜੂਨੀਆਂ ਵਿਚੋਂ ਬਹੁਤ ਸਾਰੇ ਜੀਅ ਉਪਰ ਵਾਯੂ ਮੰਡਲ ਵਿੱਚ ਆਪਣਾ ਸਮਾਂ ਬਿਤਾ ਰਹੇ ਹਨ। ਧਰਤੀ ਉਪਰ ਅਨੇਕਾਂ ਜੀਅ ਸੁਆਸ ਲੈਂਦੇ ਦਿਖਾਈ ਦਿੰਦੇਂ ਹਨ। ਹੇਠਾਂ ਮਿੱਟੀ ਤੇ ਪਾਣੀ ਵਿੱਚ ਵੀ ਅਨੇਕਾਂ ਜੀਆਂ ਦਾ ਬਸਰਾ ਹੈ। ਹਰ ਜੀਵ ਦੀ ਖੁਰਾਕ ਪ੍ਰਮਾਤਮਾ ਵਲੋਂ ਨਿਯੁਕਤ ਕੀਤੀ ਹੋਈ ਹੈ। ਘਾਅ ਫੂਸ ਖਾਣ ਵਾਲੀ ਗਊ ਮਾਸ ਨਹੀਂ ਖਾ ਸਕਦੀ। ਮਾਸਾਹਾਰੀ ਜਾਨਵਰ ਦਾ ਕੰਮ ਘਾਹ ਫੂਸ ਖਾਣ ਨਾਲ ਨਹੀਂ ਚੱਲ ਸਕਦਾ।

ਜਿੱਥੇ ਵੀ ਕਿਸੇ ਜੀਵ ਨੂੰ ਉਸ ਨੇ ਰੱਖਿਆ ਹੈ, ਉਥੇ ਹੀ ਉਸ ਦੀ ਖੁਰਾਕ ਪਹੁੰਚਾਉਣ ਦਾ ਉਸ ਨੇ ਪ੍ਰਬੰਧ ਕੀਤਾ ਹੋਇਆ ਹੈ। ਸੈਲ ਪੱਥਰ ਵਿੱਚ ਵੀ ਲੋੜੀਂਦੀ ਖੁਰਾਕ ਪਹੁੰਚਦੀ ਹੈ। ਸਾਰੇ ਜੀਵਾਂ ਨੂੰ ਜਿਊਂਦੇ ਰੱਖਣ ਲਈ ਉਨ੍ਹਾਂ ਦੇ ਸੁਆਸਾਂ ਦੀ ਕ੍ਰਿਆ ਚਲਾਉਣ ਲਈ ਆਕਸੀਜਨ ਗੈਸ ਦੀ ਲੋੜ ਕਾਇਮ ਕੀਤੀ ਹੈ। ਇਸ ਲੋੜ ਨੂੰ ਪੂਰੀ ਕਰਨ ਲਈ ਬਨਸਪਤੀ ਪੈਦਾ ਕੀਤੀ ਹੈ। ਜੀਵਾਂ ਦੀ ਆਕਸੀਜਨ ਦੀ ਲੋੜ ਪੂਰੀ ਕਰਨ ਦੀ ਡਿਊਟੀ ਬਨਸਪਤੀ ਨੂੰ ਦਿੱਤੀ ਹੈ। ਉਸ ਦੇ ਇਵਜ ਵਜੋਂ ਬਨਸਪਤੀ, ਫੁੱਲ-ਬੂਟੇ ਜੀਵਾਂ ਕੋਲੋਂ ਕਾਰਬਨ ਡਾਇਓਕਸਾਈਡ ਗੈਸ ਪ੍ਰਾਪਤ ਕਰਦੇ ਹਨ। ਇਹ ਉਨ੍ਹਾਂ ਦੀ ਲੋੜ ਹੈ। ਆਪਸ ਵਿੱਚ ਇਸ ਤਰ੍ਹਾਂ ਇਕ ਦੂਜੇ ਨੂੰ ਗਲ-ਜੋਟ ਕੀਤਾ ਹੋਇਆ ਹੈ। ਹਰ ਚੀਜ਼ ਉਸ ਵਲੋਂ ਬੜੀ ਸੂਝ ਬੂਝ ਨਾਲ ਆਪਣੇ ਢੰਗ ਨਾਲ ਤਰਤੀਬ ਵਿੱਚ ਰੱਖੀ ਹੋਈ ਹੈ।

ਸਾਰੇ ਜੀਵ ਜੰਤੂ ਕੁਦਰਤੀ ਅਸੂਲਾਂ ਦੀ ਪਾਲਣਾ ਕਰਦੇ ਹੋਏ ਸੰਸਾਰ ਵਿੱਚ ਵਿਚਰ ਰਹੇ ਹਨ ਤੇ ਸੰਸਾਰਕ ਯਾਤਰਾ ਕਰਦੇ ਦਿਖਾਈ ਦਿੰਦੇ ਹਨ। ਇਕ ਇਨਸਾਨ ਹੀ ਹੈ ਜਿਸ ਨੇ ਇੱਥੇ ਆ ਕੇ ਇਸ ਸ੍ਰਿਸਟੀ ਤੇ ਆਪਣਾ ਕਬਜ਼ਾ ਕਰਨ ਦੀ ਕੋਸ਼ਿਸ਼ ਕੀਤੀ ਹੈ। ਕੁਦਰਤ ਨਾਲ ਲਗਾਤਾਰ ਇਹ ਛੇੜਛਾੜ ਕਰੀ ਜਾ ਰਿਹਾ ਹੈ। ਸ਼ਾਇਦ ਇਸ ਨੇ ਇਹ ਨਹੀਂ ਸੋਚਿਆ ਕਿ ਕੁਦਰਤ ਦੇ ਕਾਰਜਾਂ ਵਿੱਚ ਰੱਦੋ ਬਦਲ ਕਰਨ ਜਾਂ ਰੁਕਾਵਟ ਪੈਦਾ ਕਰਨ ਨਾਲ, ਹੋਰ ਜੀਵ ਜੰਤੂਆਂ ਨੂੰ ਔਕੜਾਂ ਪੇਸ਼ ਆਉਂਦੀਆਂ ਹੋਣਗੀਆਂ। ਇਸ ਨੇ ਆਪਣੇ ਮਤਲਬ ਲਈ ਦਰਿਆਵਾਂ 'ਤੇ ਬੰਨ ਲਾ ਦਿੱਤੇ, ਉਨ੍ਹਾਂ ਦੇ ਵਹਿਣ ਬਦਲ ਦਿੱਤੇ। ਪਾਣੀ ਦੇ ਕੁਦਰਤੀ ਰਸਤੇ ਬੰਦ ਕਰ ਦਿੱਤੇ। ਜਿੱਥੇ ਪੁਲ ਬਣਾਉਣ ਦੀ ਲੋੜ ਸੀ ਉੱਥੇ ਬੰਨ ਲਾ ਕੇ ਪਾਣੀ ਦੇ ਕੁਦਰਤੀ ਵਹਿਣ ਰੋਕ ਦਿੱਤੇ। ਕੀਟਨਾਸ਼ਕ ਦਵਾਈਆਂ ਪਾ- ਪਾ ਕੇ ਧਰਤੀ ਵਿੱਚ ਬਹੁਤ ਗਹਿਰਾਈ ਤੱਕ ਜ਼ਹਿਰ ਭਰ ਦਿੱਤੀ।

ਪਹਾੜਾਂ ਨੂੰ ਢਾਹ ਕੇ ਇਨਸਾਨ, ਮੈਦਾਨ ਕਰਨ ਵਿੱਚ ਲੱਗਿਆ ਹੋਇਆ ਹੈ। ਧਰਤੀ ਹੇਠਲਾ ਪਾਣੀ ਬਹੁਤ ਡੂੰਘਾਈ ਤੱਕ ਕੱਢ ਲਿਆ ਹੈ। ਪਤਾ ਨਹੀਂ ਉਸ ਤੋਂ ਅੱਗੇ ਪਾਣੀ ਧਰਤੀ ਵਿੱਚ ਹੈ ਵੀ ਕਿ ਨਹੀਂ! ਜੇਕਰ ਇਨਸਾਨ ਆਕਸੀਜਨ ਦੀ ਲੋੜ ਨੂੰ ਜ਼ਰੂਰੀ ਸਮਝਦਾ ਤਾਂ ਸ਼ਾਇਦ, ਦਰਖੱਤਾਂ ਤੇ ਬੇਰਹਿਮੀ ਨਾਲ ਕੁਹਾੜਾ ਨਾ ਚਲਾਉਂਦਾ। ਧੜਾ ਧੜ ਦਰਖੱਤ ਕੱਟੇ ਜਾ ਰਹੇ ਹਨ। ਸ਼ਹਿਰ ਦਾ ਨਾਮ ਭਾਵੇਂ ਬਾਗਾਂਵਾਲਾ ਕਿਉਂ ਨਾ ਹੋਵੇ, ਪ੍ਰੰਤੂ ਬਾਗ ਉਥੋਂ ਅਲੋਪ ਹੋ ਗਏ ਹਨ। ਉਨ੍ਹਾਂ ਦੀ ਥਾਂ ਵੱਡੇ-ਵੱਡੇ ਮਹਿਲਾਂ ਨੇ ਲੈ ਲਈ ਹੈ।

ਪ੍ਰਮਾਤਮਾ ਵਲੋਂ ਧਰਤੀ ਤੇ ਜੀਵਨ ਨੂੰ ਉਪਰਲੀ ਖਤਰਨਾਕ ਗੈਸਾਂ ਤੋਂ ਬਚਾਉਣ ਲਈ ਓਜ਼ੋਨ ਦੀ ਮੋਟੀ ਤਹਿ ਦਾ ਪਰਦਾ ਅਸਮਾਨ ਵਿੱਚ ਲਾਇਆ ਹੋਇਆ ਹੈ। ਇਨਸਾਨ ਨੇ ਪ੍ਰਦੂਸ਼ਨ ਵਿੱਚ ਵਾਧਾ ਕਰਕੇ ਇਸ ਪਰਦੇ ਨੂੰ ਪਾਤ ਦਿੱਤਾ ਹੈ। ਸਰਬ

ਵਿਆਪਕ ਨੇ ਕਿਸੇ ਦਾ ਵੀ ਇਸ ਸੰਸਾਰ ਵਿੱਚ ਪੱਕੇ ਤੌਰ ਤੇ ਰਹਿਣ ਦਾ ਪ੍ਰਬੰਧ ਨਹੀਂ ਕੀਤਾ। ਫਿਰ ਵੀ ਆਪਣੇ ਸੁਆਰਥ ਲਈ ਇਨਸਾਨ ਕੁਦਰਤ ਦੇ ਹੁਲੀਏ ਨੂੰ ਬਦਲੀ ਜਾ ਰਿਹਾ ਹੈ। ਇਨਸਾਨ ਰੌਣਕਾਂ ਦੀ ਭਾਲ ਵਿੱਚ ਲੱਗਿਆ ਹੋਇਆ ਹੈ। ਜੇਕਰ ਇਸ ਦਾ ਵਸ ਚੱਲੇ ਤਾਂ ਇਹ ਮਾਂਊਟ ਐਵਰੇਸਟ ਤੇ ਵੀ ਭੀੜ ਕਰ ਦੇਵੇ। ਸਰਬੱਤ ਦੇ ਭਲੇ ਵਾਲੀ ਗੱਲ ਤਾਂ ਸਿਰਫ ਕਹਿਣ ਤੇ ਸੁਣਨ ਲਈ ਹੀ ਰਹਿ ਗਈ ਹੈ। ਅਸਲ ਸੋਚ ਖੁਦ ਗਰਜ਼ੀ ਹੀ ਹੈ। ਇਸ ਤਰ੍ਹਾਂ ਲਗਦਾ ਹੈ ਕਿ ਇਨਸਾਨ ਦੀ ਜ਼ਿੰਦਗੀ ਦਾ ਸਲੇਬਸ ਬਦਲ ਗਿਆ ਹੈ। ਵੱਡਿਆਂ ਦਾ ਸਤਿਕਾਰ ਕਰਨਾ ਅੱਜ ਪੁਰਾਤਨ ਕਾਲ ਦੀਆਂ ਘਟਨਾਵਾਂ ਬਣ ਕੇ ਹੀ ਰਹਿ ਗਿਆ ਹੈ। ਜਿਉਂ ਜਿਉਂ ਇਨਸਾਨ ਵਿਕਾਸ ਕਰ ਰਿਹਾ ਹੈ, ਇਹ ਮਹਿਸੂਸ ਕਰ ਰਿਹਾ ਹੈ ਕਿ ਪੁਰਾਣੇ ਜ਼ਮਾਨੇ ਦੇ ਲੋਕ ਵਧੇਰੇ ਸ਼ਾਂਤ ਤੇ ਪ੍ਰਸੰਨ ਸਨ। ਅੱਜ ਇਨਸਾਨ ਆਪ ਹੀ ਪ੍ਰਮਾਤਮਾਂ ਵਲੋਂ ਬਣਾਈ ਕਾਇਨਾਤ ਵਿੱਚ ਵਿਘਨ ਪਾਈ ਜਾ ਰਿਹਾ ਹੈ। ਉਸ ਤੋਂ ਡਰਦਾ ਨਹੀਂ। ਭਰੂਣ ਹੱਤਿਆ ਤੇ ਜ਼ਬਰ ਜਿਨਾਹ ਦੇ ਕੇਸ ਆਮ ਹੋ ਗਏ ਹਨ। ਬਿਨਾਂ ਸੋਚੇ ਸਮਝੇ, ਜ਼ੀਰੀ ਦੀ ਪਰਾਲੀ ਤੇ ਕਣਕ ਦੇ ਨਾੜ ਨੂੰ ਅਗਨ ਭੇ ਟ ਕਰੀ ਜਾਂਦਾ ਹੈ। ਇਸ ਦੇ ਮਾਰੂ ਅਸਰ ਦੀ ਕੋਈ ਚਿੰਤਾ ਨਹੀਂ ਕਰਦਾ। ਖੁਦਕਸ਼ੀਆਂ ਦਾ ਰੁਝਾਨ ਬਹੁਤ ਹੋ ਗਿਆ ਹੈ, ਕੀ ਬਣੂ ਦੁਨੀਆਂ ਦਾ ?

ਇਹ ਸਮਝਣ ਵਾਲੀ ਗੱਲ ਹੈ ਕਿ ਸਿਕੰਦਰ ਸਾਰੇ ਸੰਸਾਰ ਨੂੰ ਆਪਣੇ ਵੱਸ ਵ੍ਵਿੱਚ ਕਰਨ ਵਿੱਚ ਕਾਮਯਾਬ ਨਹੀਂ ਸੀ ਹੋਇਆ। ਤਲਵਾਰ ਨਾਲ ਮੌਸਮ ਨਹੀਂ ਬਦਲ ਸਕਦਾ। ਕਿਸੇ ਵੀ ਸਰਕਾਰੀ ਹੁਕਮ ਨਾਲ ਦਰਖਤਾਂ ਨੂੰ ਫਲ ਨਹੀਂ ਲੱਗ ਸਕਦੇ। ਕੁਦਰਤ ਕਿਸੇ ਦੀ ਪ੍ਰਵਾਹ ਨਹੀਂ ਕਰਦੀ। ਉਸ ਨੇ ਮਧੂ ਮੱਖੀ ਦੇ ਮੂੰਹ ਵਿੱਚ ਮਿਠਾਸ ਪਾਈ ਹੈ ਤੇ ਸੱਪ ਤੇ ਮੂੰਹ ਵਿੱਚ ਜ਼ਹਿਰ ਭਰੀ ਹੈ।

ਸਾਇੰਸ ਦਾਨਾਂ ਦਾ ਕਹਿਣਾ ਹੈ ਕਿ ਹਰ ਕਿਸੇ ਕ੍ਰਮ ਦਾ ਬਰਾਬਰ ਤੇ ਉਲਟ ਪ੍ਰਤੀ ਕ੍ਰਮ ਹੁੰਦਾ ਹੈ। ਅੱਜ ਵਾਤਾਵਰਣ ਸਬੰਧੀ ਚਾਰ ਚੁਫੇਰੇ ਹਾ-ਹਾ-ਕਾਰ ਮਚੀ ਹੋਈ ਹੈ। ਗਰਮੀ ਵਿੱਚ ਬਹੁਤ ਵਾਧਾ ਹੋ ਰਿਹਾ ਹੈ। ਭਾਵੇਂ ਇਨਸਾਨ ਗਰਮੀ ਤੋਂ ਬਚਣ ਲਈ ਘਰਾਂ ਤੇ ਵਾਹਨਾਂ ਵਿੱਚ ਏ.ਸੀ. ਲਾਈ ਜਾਂਦਾ ਹੈ, ਪ੍ਰੰਤੂ ਇਨ੍ਹਾਂ ਨਾਲ ਵਾਤਾਵਰਨ ਸਰਦ ਨਹੀਂ ਹੋ ਸਕਦਾ। ਸਿਰਫ ਆਪਣੇ ਅੰਦਰ ਦੀ ਗਰਮ ਹਵਾ ਬਾਹਰਲੇ ਪਾਉਣ ਪਾਣੀ ਵਿੱਚ ਧੱਕਣ ਦੀ ਹੀ ਕ੍ਰਿਆ ਹੋ ਸਕਦੀ ਹੈ। ਏ.ਸੀ. ਵਲੋਂ ਕੱਢੀ ਜਾਂਦੀ ਮਾਰੂ ਗੈਸ ਦੇ ਅਸਰ ਤੋਂ ਕੋਈ ਨਹੀਂ ਬਚ ਸਕਦਾ। ਬਰਸਾਤਾਂ ਦਾ ਘੱਟ ਹੋਣਾ ਵੀ ਕੁਦਰਤ ਦਾ ਹੀ ਪ੍ਰਤੀ ਕ੍ਰਮ ਕਿਹਾ ਜਾ ਸਕਦਾ ਹੈ। ਚਾਰ ਚੁਫੇਰਿਓਂ ਸੋਕੇ ਦੀਅ ਘੰਟੀਆਂ ਵੱਜ ਰਹੀਆਂ ਹਨ। ਨਵੀਆਂ-ਨਵੀਆਂ ਬੀਮਾਰੀਆਂ ਦਸਤਕ ਦੇ ਰਹੀਆਂ ਹਨ। ਕਦੀ ਕਿਸੇ ਨੇ ਸੋਚਿਆ ਵੀ ਨਹੀਂ ਹੋਵੇਗਾ ਕਿ ਪਾਣੀ ਨੂੰ ਰੇਲ ਗੱਡੀਆਂ ਵਿੱਚ ਢੋ ਕੇ ਕੰਮ ਸਾਰਿਆ ਜਾਵੇਗਾ। ਪੀਣ ਲਈ ਪਾਣੀ ਏ.ਟੀ.ਐਮ. ਰਾਹੀਂ ਮਿਲੇਗਾ। ਜਦੋਂ ਕਿ ਮਾਲਕ ਨੇ ਤਿੰਨ ਹਿੱਸੇ ਪਾਣੀ ਤੇ ਇੱਕ ਹਿੱਸਾ ਖੁਸ਼ਕੀ ਦੀ ਸਾਜਨਾ ਕੀਤੀ ਹੈ। ਇਸ ਤਰ੍ਹਾਂ ਮਹਿਸੂਸ ਹੋ ਰਿਹਾ ਹੈ ਕਿ ਅਸਮਾਨ ਦੀ ਤਮੰਨਾ ਕਰਨ ਵਾਲੇ ਇਨਸਾਨ ਦੇ ਹੇਠੋਂ ਕਿਤੇ ਜ਼ਮੀਨ ਵੀ ਨਾ ਨਿਕਲ ਜਾਵੇ। ਕਿਸੇ ਨੂੰ ਤਪਾ ਕੇ ਕੋਈ ਆਪ ਠੰਢਾ ਨਹੀਂ ਰਹਿ ਸਕਦਾ। ਕਈ ਵਾਰੀ ਸਾਰੀ ਦੁਨੀਆਂ ਤੋਂ ਵਾਕਫ ਬੰਦਾ ਆਪਣੇ ਘਰ ਦਾ ਰਸਤਾ ਭੁੱਲ ਜਾਂਦਾ ਹੈ। ਅੱਜ ਜਗਤ ਜਲੰਦਾ ਦਿਖਾਈ ਦੇ ਰਿਹਾ ਹੈ। ਉਸ ਅਕਾਲ ਪੁਰਖ ਅੱਗੇ ਸਾਰੇ ਜੋਦੜੀਆਂ ਕਰੀਏ ਕਿ ਉਹ ਇਸ ਜਗਤ ਜਲੰਦੇ ਨੂੰ ਆਪ ਹੀ ਕ੍ਰਿਪਾ ਕਰਕੇ ਬਚਾ ਲਵੇ।

----- 0 -----

**ਪੰਜਾਬੀ ਸਾਡੀ ਮਾਂ ਬੋਲੀ ਹੈ।**
**ਇਸ 'ਤੇ ਮਾਣ ਕਰੋ।**
**ਪੰਜਾਬੀ ਬੋਲੋ,**
**ਪੰਜਾਬੀ ਪੜ੍ਹੋ,**
**ਪੰਜਾਬੀ ਲਿਖੋ,**
**ਪੰਜਾਬੀ ਦਾ ਸਨਮਾਨ ਕਰੋ।**

# ਸਿੱਖ ਦਾ ਰੋਜ਼ਾਨਾ ਨਿਤਨੇਮ ਕਿਹੜਾ ਹੈ

*ਰਣਜੀਤ ਸਿੰਘ*
*ਬਹਾਦਰਪੁਰ*

ਮੌਜੂਦਾ ਸਮੇਂ ਸਾਰੇ ਸਿੱਖਾਂ ਵਿੱਚ ਕੇਵਲ ਇਕ ਤਰ੍ਹਾਂ ਦਾ ਨਿੱਤਨੇਮ ਨਹੀਂ ਕੀਤਾ ਜਾਂਦਾ। ਵੱਖੋ-ਵੱਖ ਧੜਿਆਂ ਟਕਸਾਲਾਂ, ਡੇਰਿਆਂ ਸੰਪ੍ਰਦਾਵਾਂ ਅਤੇ ਸਾਧਾਂ ਸੰਤਾਂ ਵਿੱਚ ਵੰਡੇ ਹੋਏ ਸਿੱਖਾਂ ਦਾ ਨਿਤਨੇਮ ਵੀ ਕਈ ਤਰ੍ਹਾਂ ਦਾ ਬਹੁਤ ਛੋਟਾ ਜਾਂ ਬਹੁਤ ਲੰਬਾ ਹੋ ਚੁੱਕਿਆ ਹੈ। ਵੱਖੋ-ਵੱਖ ਤਰ੍ਹਾਂ ਦੇ ਨਿੱਤਨੇਮ ਕਰਦੇ ਹੋਏ ਭੀ ਸਾਰੇ ਸਿੱਖ ਆਪਣੇ ਆਪ ਨੂੰ ਠੀਕ ਮੰਨਣ ਦਾ ਭਰਮ ਪਾਲੀ ਬੈਠੇ ਹਨ।ਕਈ ਤਾਂ ਬਹੁਤ ਲੰਬੇ, ਜ਼ਿਆਦਾ ਲੰਬੀਆਂ ਬਾਣੀਆਂ ਪੜ੍ਹਨ ਨੂੰ ਮਾਨਤਾ ਦਿੰਦੇ ਹਨ। ਪਰ ਕਈਆਂ ਦਾ ਵਿਚਾਰ ਹੈ ਕਿ ਜੋ ਨਿੱਤਨੇਮ ਠੋਸਿਆ ਗਿਆ ਹੈ ਉਹ ਬਹੁਤ ਲੰਬਾ ਨਹੀਂ ਹੋਣਾ ਚਾਹੀਦਾ ਉਨ੍ਹਾਂ ਅਨੁਸਾਰ ਏਕ ਅਖਰੁ ਹਰ ਮੰਨਿ ਬਸਤ ਨਾਨਕ ਹੋਤ ਨਿਹਾਲ (261) ਜਾਂ ਪੜਿਆ ਅਣਪੜਿਆ ਪਰਮ ਗਤਿ ਪਾਵੈ (197) ਅਤੇ ਪੜਿ ਪੜਿ ਥਾਕੇ ਸਾਂਤਿ ਆਈ (120) ਦੇ ਪ੍ਰਮਾਣ ਦੇ ਕੇ ਬਹੁਤਾ ਪੜ੍ਹਨ ਨੂੰ ਕੋਈ ਮਹਾਨਤਾ ਨਹੀਂ ਦਿੱਤੀ ਜਾਂਦੀ।

ਚੌਥੇ ਅਤੇ ਪੰਜਵੇਂ ਗੁਰੂ ਸਾਹਿਬਾਨ ਨੂੰ ਇਸ ਬਾਰੇ ਪਤਾ ਸੀ ਕਿ ਆਉਣ ਵਾਲੇ ਸਮੇਂ ਵਿੱਚ ਸਾਡੇ ਸਿੱਖ ਨਿੱਤਨੇਮ ਨੂੰ ਮਰਜ਼ੀ ਨਾਲ ਵਧਾ ਲੈਣਗੇ ਅਤੇ ਕ੍ਰਿਤੀ ਸਿੱਖਾਂ ਲਈ ਲੰਬਾ ਨਿਤਨੇਮ ਕਰਨਾ ਮੁਸ਼ਕਲ ਹੋ ਜਾਵੇਗਾ। ਇਸੇ ਲਈ ਗੁਰੂ ਅਰਜਨ ਸਾਹਿਬ ਨੇ ਸਿੱਖ ਦਾ ਨਿੱਤਨੇਮ ਗੁਰੂ ਗ੍ਰੰਥ ਸਾਹਿਬ ਦੇ ਪਹਿਲੇ ਤੇਰਾਂ ਪੰਨਿਆਂ ਤੇ ਲਿਖਕੇ ਸਦਾ ਲਈ ਪੱਕਾ ਫੈਸਲਾ ਕਰ ਦਿੱਤਾ ਹੈ। ਇਸ ਤੋਂ ਬਿਨਾਂ ਗੁਰੂ ਰਾਮਦਾਸ ਜੀ ਨੇ ਇਸ ਤੋਂ ਪਹਿਲਾਂ ਸੁਵਖਤੇ ਹੀ ਤਿੰਨ ਚਾਰ ਵਜੇ ਉਠਕੇ ਸਿੱਖ ਨੂੰ ਨਾਮ ਅਭਿਆਸ ਕਰਨ ਦੀ ਤਾਕੀਦ ਕੀਤੀ ਹੈ। ਗੁਰ ਸਤਿਗੁਰ ਕਾ ਜੋ ਸਿਖੁ ਅਖਾਏ ਸੁ ਭਲਕੇ ਉਠਿ ਹਰਿ ਨਾਮੁ ਧਿਆਵੈ (305) ਗੁਰੂ ਅਰਜਨ ਸਾਹਿਬ ਅਨੁਸਾਰ ਸਿੱਖ ਨੇ ਅੰਮ੍ਰਿਤ ਵੇਲੇ ਜਾਪੁਜੀ, ਦਿਨ ਛੁਪੇ ਰਹਰਾਸਿ ਅਤੇ ਸੌਣ ਵੇਲੇ ਸੋਹਿਲੇ ਦਾ ਪਾਠ ਕਰਨ ਦੀ ਤਾਕੀਦ ਕੀਤੀ ਹੈ। ਹੈਰਾਨੀ ਦੀ ਗੱਲ ਹੈ ਕਿ ਗੁਰੂ ਅਰਜਨ ਸਾਹਿਬ ਕੋਲ ਤੀਜੇ ਗੁਰੂ ਦੀ ਅਨੰਦ ਸਾਹਿਬ ਦੀ ਬਾਣੀ ਹੋਣ ਦੇ ਬਾਵਜੂਦ ਭੀ ਇਸ ਨੂੰ ਨਿਤਨੇਮ ਵਿੱਚ ਸ਼ਾਮਲ ਨਹੀਂ ਕੀਤਾ ਗਿਆ।

ਗੁਰੂ ਜੀ ਵੱਡੇ ਮਨੋ ਵਿਗਿਆਨੀ ਹੋਣ ਕਾਰਨ ਅੰਮ੍ਰਿਤ ਵੇਲੇ ਬੰਦੇ ਨੂੰ ਤਾਜ਼ਾ ਦਮ ਨਵਾਂ ਨਿਰੋਆ ਹੋਣ ਕਾਰਨ ਅਤੇ ਵੇਲੇ ਨੂੰ ਸਾਂਭ, ਰੌਲੇ-ਗੌਲੇ ਤੋਂ ਮੁਕਤ ਵਾਤਾਵਰਣ ਠੰਢ ਭਰੀ ਹਵਾ ਵੇਖ ਕੇ ਕੁਝ ਲੰਬੀ ਬਾਣੀ ਜਪੁਜੀ ਨੂੰ ਪੜ੍ਹਨ ਦੀ ਹਦਾਇਤ ਕਰਦੇ ਹਨ। ਸ਼ਾਮ ਨੂੰ ਕਿਰਤੀ ਬੰਦੇ ਵੀ ਥਕਾਵਟ ਦੇਖਕੇ ਜਪੁਜੀ ਤੋਂ ਘੱਟ ਲੰਬੀ ਰਹਰਾਸਿ ਪੜ੍ਹਨ ਨੂੰ ਕਹਿੰਦੇ ਹਨ। ਸੌਣ ਵੇਲੇ ਤੱਕ ਪੂਰੇ ਥੱਕੇ ਬੰਦੇ ਨੂੰ ਬਿਲਕੁਲ ਛੋਟਾ ਪੰਜ ਸ਼ਬਦਾਂ ਦਾ ਸੋਹਿਲਾ ਪੜ੍ਹਨ ਨੂੰ ਆਖਦੇ ਹਨ।

ਨਿਤਨੇਮ ਦੀਆਂ ਅਸਲ ਤਿੰਨ ਬਾਣੀਆਂ ਦੀ ਥਾਂ ਅੱਜ ਕੱਲ ਸਵੇਰ ਵੇਲੇ ਪੰਜ ਅਤੇ ਆਥਣ ਵੇਲੇ ਦੋ ਪੜ੍ਹਨ ਨਾਲ ਕੁਲ ਸੱਤ ਬਾਣੀਆਂ ਪੜ੍ਹੀ ਜਾਣ ਦਾ ਕਾਰਨ ਦਸਮ ਗ੍ਰੰਥ ਨੂੰ ਮਾਨਤਾ ਦੇਣ ਦਾ ਕਾਰਨ ਹੈ। ਸਿੱਖ ਵਿਦਵਾਨਾਂ ਨੂੰ ਮੇਰਾ ਸਵਾਲ ਹੈ ਕਿ ਗੁਰੂ ਗੋਬਿੰਦ ਸਿੰਘ ਨੇ ਦੋ ਚੌਪਈਆਂ ਕਿਉਂ ਲਿਖੀਆਂ ? ਇਕ ਤ੍ਰ ਪ੍ਰਸ਼ਾਦਿ ਚੌਪਈ ਤੇ ਦੂਜੀ ਬੇਨਤੀ ਚੌਪਈ। ਜਦੋਂ ਕਿ ਕਿਸੇ ਇਕ ਗੁਰੂ ਨੇ ਦੋ ਜਪੁਜੀ, ਦੋ ਅਨੰਦ ਸਾਹਿਬ, ਦੋ ਸੁਖਮਨੀ ਜਾਂ ਦੋ ਸਿੱਧ ਗੋਸ਼ਟ ਨਹੀਂ ਲਿਖੇ। ਤ੍ਰ ਪ੍ਰਸਾਦਿ ਚੌਪਈ ਵੀ ਤਾਂ ਸਮਝ ਪੈਂਦੀ ਹੈ ਪਰ ਬੇਨਤੀ ਚੌਪਈ ਤਾਂ ਗੁਰਬਾਣੀ ਨਾਲ ਬਿਲਕੁਲ ਮੇਲ ਨਹੀਂ ਖਾਂਦੀ।

ਅਜ ਵਰਗੇ 8 ਬਾਣੀਆਂ ਦੇ ਲੰਬੇ ਨਿਮਨੇਮ, ਸਾਰੇ ਦਿਨ ਜਾਂ ਰਾਤ ਕੰਮ ਕਰਨ ਵਾਲਾ ਬੰਦਾ ਨਹੀਂ ਕਰ ਸਕਦਾ। ਸਾਰੀ ਰਾਤ ਡਿਊਟੀ ਕਰਨ ਵਾਲਾ ਹਸਪਤਾਲ ਦਾ ਡਾਕਟਰ, ਰੇਲਵੇ ਕਰਮਚਾਰੀ ਜਾਂ ਖੇਤ ਨੂੰ ਸਾਰੀ ਰਾਤ ਪਾਣੀ ਲਾਉਣ ਵਾਲਾ ਕਿਸਾਨ ਜਾਂ ਮਜਦੂਰ ਕਿਵੇਂ ਅੱਜ ਵਰਗਾ ਨਿਤਨੇਮ ਕਰੇਗਾ। ਵਿਹਲਾ ਬੰਦਾ ਜਿੰਨਾ ਮਰਜ਼ੀ ਪਾਠ ਕਰੀ ਜਾਵੇ ਉਸਦੀ ਮਰਜ਼ੀ। ਪਰ ਉਹ ਸਵੇਰੇ ਇਕੱਲੇ ਜਪੁਜੀ ਪੜ੍ਹਨ ਵਾਲੇ ਨੂੰ ਇਹ ਨਹੀਂ ਕਹਿ ਸਕਦਾ ਕਿ ਭਰਾ ਨਿਤਨੇਮ ਅਧੂਰਾ ਹੈ।

*99156-97300*

—0—

# ਪ੍ਰਿੰਸੀਪਲ ਪਾਖਰ ਸਿੰਘ ਨਾਲ ਯਾਦਗਾਰੀ ਸਾਹਿਤਕ ਮਿਲਣੀ

*ਬਹਾਦਰ ਸਿੰਘ ਚੱਢਾ*

ਜਲੰਧਰ - ਪੰਜਾਬੀ ਪਰਚਾਰ ਕੇਂਦਰ ਰਜਿ: ਜਲੰਧਰ ਵੱਲੋਂ ਕੈਨੇਡੀਅਨ ਪੰਜਾਬੀ ਸਾਹਿਤ ਸਭਾ, ਟੋਰਾਂਟੋ, ਕੈਨੇਡਾ ਦੇ ਮੋਢੀ ਪ੍ਰਧਾਨ ਅਤੇ ਉੱਘੇ ਸਾਹਿਤਕਾਰ ਪ੍ਰਿੰਸੀਪਲ ਪਾਖਰ ਸਿੰਘ ਨਾਲ ਸਾਹਿਤਕ ਮਿਲਣੀ ਕੇਂਦਰ ਦੇ ਦਫ਼ਤਰ ਐਨ.ਬੀ. 180 ਪ੍ਰੀਤ ਨਗਰ, ਸੋਢਲ ਰੋਡ ਜਲੰਧਰ ਵਿਖੇ ਹੋਈ। ਇਸ ਬੈਠਕ ਵਿੱਚ ਪ੍ਰਿੰਸੀਪਲ ਪਾਖਰ ਸਿੰਘ ਵਿਸ਼ੇਸ਼ ਤੌਰ 'ਤੇ ਸ਼ਾਮਿਲ ਹੋਏ। ਕੇਂਦਰ ਦੇ ਪ੍ਰਧਾਨ ਸ: ਰਛਪਾਲ ਸਿੰਘ ਬੱਧਣ ਨੇ ਮੁੱਖ ਮਹਿਮਾਨ ਦਾ ਸਵਾਗਤ ਕਰਦਿਆਂ ਸਾਰੇ ਹੀ ਵਿਸ਼ੇਸ਼ ਤੌਰ 'ਤੇ ਪੁੱਜੇ ਕਵੀਆਂ, ਲੇਖਕਾਂ, ਸਾਹਿਤਕਾਰਾਂ ਅਤੇ ਹੋਰ ਪਤਵੰਤੇ ਸੱਜਣਾਂ ਨੂੰ ਜੀ ਆਇਆਂ ਆਖਿਆ।

ਇਸ ਵਿਸ਼ੇਸ਼ ਬੈਠਕ ਵਿੱਚ ਪ੍ਰਿੰਸੀਪਲ ਪਾਖਰ ਸਿੰਘ ਦੁਆਰਾ ਲਿਖੀਆਂ ਗਈਆਂ 21 ਪੁਸਤਕਾਂ ਬਾਰੇ ਵਿਚਾਰ ਵਟਾਂਦਰਾ ਕੀਤਾ ਗਿਆ। ਪਾਠਕਾਂ ਨੇ ਉਨ੍ਹਾਂ ਦੀਆ ਪੁਸਤਕਾਂ, ਉਨ੍ਹਾਂ ਦੇ ਵਿਦੇਸ਼ ਵਿੱਚ ਨਿੱਜੀ ਤਜਰਬਿਆਂ ਬਾਰੇ ਵੀ ਜਾਣਕਾਰੀ ਹਾਸਲ ਕੀਤੀ। ਉਨ੍ਹਾਂ ਦੇ ਨਿੱਜੀ ਅਨੁਭਵਾਂ ਤੇ ਮਿਹਨਤਕਸ਼ ਸੰਘਰਸ਼ ਬਾਰੇ ਸੁਣ ਕੇ ਸਰੋਤਿਆਂ ਨੇ ਬਹੁਤ ਕੁੱਝ ਸਿੱਖਿਆ।

ਪੰਜਾਬੀ ਪਰਚਾਰ ਕੇਂਦਰ ਰਜਿ: ਵੱਲੋਂ ਇਸ ਮੌਕੇ 'ਤੇ ਪ੍ਰਿੰਸੀਪਲ ਪਾਖਰ ਸਿੰਘ ਦੀ ਪੁਸਤਕ 'ਭਾਰਤ ਦਾ ਗੌਰਵ ਸ਼ਹੀਦ ਊਧਮ ਸਿੰਘ' ਰਿਲੀਜ਼ ਕੀਤੀ ਗਈ। ਉਨ੍ਹਾਂ ਦੀਆਂ ਪੰਜਾਬੀ ਸਾਹਿਤ ਨੂੰ ਦਿੱਤੀਆਂ ਵੱਡਮੁੱਲੀਆਂ ਸੇਵਾਵਾਂ ਲਈ ਕੇਂਦਰ ਵੱਲੋਂ ਸਨਮਾਨ ਚਿੰਨ੍ਹ ਦੇ ਕੇ ਸਨਮਾਨਿਤ ਕੀਤਾ ਗਿਆ।

ਇਸ ਸਾਹਿਤਕ ਬੈਠਕ ਵਿੱਚ ਇੱਕ ਕਵੀ ਦਰਬਾਰ ਦਾ ਵੀ ਆਯੋਜਨ ਕੀਤਾ ਗਿਆ। ਸਭ ਤੋਂ ਪਹਿਲਾਂ ਸ: ਬਹਾਦਰ ਸਿੰਘ ਚੱਢਾ ਨੇ ਆਪਣੀ ਰਚਨਾ ਪੇਸ਼ ਕੀਤੀ, ਜਿਸ ਦੇ ਬੋਲ ਸਨ:-

*ਉਮਰ ਬਿਤਾ ਲਈ ਉਸ ਨੇ ਸਾਰੀ, ਡਰਦਿਆਂ ਡਰਦਿਆਂ।*
*ਕਿਤੇ ਇੰਝ ਨ ਹੋ ਜਾਏ, ਇੰਝ ਕਰਦਿਆਂ ਕਰਦਿਆਂ।*
*ਬਾਜ਼ੀ ਜਿੱਤ ਗਿਆ ਏ ਤੂੰ ਇਹ ਗੁਮਾਨ ਨਾ ਕਰ,*
*ਅਸਾਂ ਜਿੱਤ ਲਿਆ ਏ ਤੈਨੂੰ, ਸਭ ਕੁੱਛ ਹਰਦਿਆਂ ਹਰਦਿਆਂ।*
*ਹੁਸਨ ਦੀ ਗਰਮੀ 'ਤੇ ਜੋ ਏਨਾ ਇਤਰਾਉਂਦੇ ਨੇ,*
*ਆ ਜਾਣਗੇ ਤੇਰੀ ਬੁੱਕਲ 'ਚ ਠਰਦਿਆਂ ਠਰਦਿਆਂ।*

ਸ. ਸੁਜਾਨ ਸਿੰਘ 'ਸੁਜਾਨ' ਨੇ ਮਜ਼ਦੂਰ ਦਿਵਸ ਦੇ ਸਬੰਧ ਵਿੱਚ ਆਪਣੀ ਕਵਿਤਾ ਤਰੰਨਮ ਵਿੱਚ ਪੇਸ਼ ਕੀਤੀ:-

*'ਤਾਜ ਮਹੱਲ ਤੇ ਮਹਿਲ ਮਾੜੀਆਂ ਮੈਂ ਹੀ ਸੱਭੇ ਬਣਾਈਆਂ।*
*ਪਰ ਮੇਰੇ ਹਿੱਸੇ ਝੁੱਗੀਆਂ, ਢਾਰੇ, ਝੌਂਪੜੀਆਂ ਹੀ ਆਈਆਂ।*
*ਮੇਰੀਆਂ ਆਸਾਂ ਉੱਤੇ ਰੱਬਾ ਆਵੇਗਾ ਕਦ ਬੂਰ।*
*ਮੇਰਾ ਨਾ ਮਜ਼ਦੂਰ ਓ ਸੱਜਣਾ ਮੇਰਾ ਨਾ ਮਜ਼ਦੂਰ।*

'ਚਰਨ ਸੀਚੇਵਾਲਵੀ, ਨੇ ਆਪਣੀ ਰਚਨਾ ਪੇਸ਼ ਕੀਤੀ ਜਿਸ ਦੇ ਬੋਲ ਸਨ:-

*ਜਿਵੇਂ ਦਿਖਦਾ ਦਿਖਾਉਂਦਾ ਮੈਨੂੰ ਉਹ।*
*ਉਵੇਂ ਲਿਖਦਾ ਲਿਖਾਉਂਦਾ ਮੈਨੂੰ ਉਹ।*
*ਪੱਤਾ ਰੁੱਖ ਦਾ ਵੀ ਹਿੱਲ ਨਹੀਓਂ ਸਕਦਾ,*
*ਜਿਵੇਂ ਹਿਲਦਾ ਹਿਲਾਉਂਦਾ ਮੈਨੂੰ ਉਹ।*
*ਜਿਵੇਂ ਚੰਨ ਤਾਰੇ ਜੜ੍ਹੇ ਆ ਅਕਾਸ਼ 'ਚ,*
*ਦੀਵੇ ਫੜ ਕੇ ਫੜਾਉਂਦਾ ਮੈਨੂੰ ਉਹ।*
*ਜਿਹੜਾ ਸੁਫਨੇ 'ਚ ਥਾਂ ਨਹੀਓਂ ਦੇਖਿਆ,*
*ਉੱਥੇ ਘੁੰਮਦਾ ਘੁਮਾਉਂਦਾ ਮੈਨੂੰ ਉਹ।'*

'ਅਰਸ਼ੀ ਈਸਪੁਰੀ' ਨੇ ਆਪਣੀ ਹਾਜ਼ਰੀ ਕੁੱਝ ਇਸ ਤਰ੍ਹਾਂ ਦੇ ਸ਼ਿਅਰਾਂ ਨਾਲ ਲਵਾਈ:-

*ਬੇਸ਼ੱਕ ਬਹੁਤਾ ਸੋਹਣਾ ਨਹੀਂ ਹੈ ਘਰ ਮੇਰਾ।*
*ਉਸ ਅੱਗੇ ਪਰ ਫਿਰ ਵੀ ਝੁਕਦਾ ਏ ਸਰ ਮੇਰਾ।*
*ਬੂਹੇ 'ਤੇ ਜੀ ਆਇਆਂ ਭਾਵੇਂ ਲਿਖਿਆ ਨਹੀਂ,*
*ਪਰ ਹਰ ਇੱਕ ਲਈ ਫਿਰ ਵੀ ਖੁੱਲ੍ਹਾ ਹੈ ਦਰ ਮੇਰਾ।'*
*ਕੁੱਝ ਰੂਹਾਂ ਨੇ ਇਸ ਦੀ ਮਿੱਠੀ ਕੈਦ ਅੰਦਰ,*
*ਦੇਖ ਜਿਨ੍ਹਾਂ ਨੂੰ ਚਿੱਤ ਜਾਂਦਾ ਏ ਠਰ ਮੇਰਾ।'*

ਸੰਤੋਸ਼ ਕੁਮਾਰ ਬਿਰਦੀ ਨੇ 'ਚੰਨ ਗੁਰਾਇਆਂ ਵਾਲੇ' ਦੀ ਰਚਨਾ ਪੇਸ਼ ਕਰਦਿਆਂ ਕਿਹਾ:-

*ਮੋਢਿਆਂ 'ਤੇ ਝੰਡੇ ਲੈ ਕੇ ਲਾਉਂਦੈ ਤੂੰ ਜੈਕਾਰੇ।*
*ਓ ਸ਼ਾਹਾਂ ਕੋਲੋਂ ਲਈ ਜਾਨੈਂ ਕਰਜ਼ੇ ਉਧਾਰੇ।*
*ਭੀਮ ਰਾਓ ਸਾਹਿਬ ਜੀ ਦੀ ਸੋਚ ਤੂੰ ਅਪਣਾ ਲੈ।*
*ਆਪ ਨਹੀਂ ਜੇ ਪੜ੍ਹਿਆਂ, ਨਿਆਣੇ ਤਾਂ ਪੜ੍ਹਾ ਲੈ।*

*ਬੱਚਿਆਂ ਨੂੰ ਸੁੱਕੀਆਂ ਤੂੰ ਰੋਟੀਆਂ ਖੁਆਉਨੈ,*
*ਪੱਥਰ ਦੀ ਮੂਰਤੀ ਨੂੰ ਹਲਵੇ ਛਕਾਉਨੈ,*
*ਓ ਮਰਿਆਂ ਨੂੰ ਮਾਰ ਗੋਲੀ ਜੀਉਂਦੇ ਤਾਂ ਬਚਾ ਲੈ।*
*ਆਪ ਨਹੀਂ ਜੇ ਪੜ੍ਹਿਆਂ, ਨਿਆਣੇ ਤਾਂ ਪੜ੍ਹਾ ਲੈ।*

ਮਾਸਟਰ ਸਰਵਨ ਸਿੰਘ (ਐਸ.ਦੀਵਾਨਾ) ਜੀ ਨੇ ਆਪਣੀ ਰਚਨਾ ਪੇਸ਼ ਕੀਤੀ ਜਿਸ ਵਿੱਚ ਅੱਖਾਂ ਦਾ ਜ਼ਿਕਰ ਕੀਤਾ:-

*ਮੈਂ ਜਣਨੀ ਹਾਂ ਇਸ ਪੂਰੇ ਜੱਗ ਦੀ*
*ਫਿਰ ਮੇਰੇ ਜਣਨ 'ਤੇ ਕਿਉਂ ਪਥਰਾਟਦੀਆਂ ਇਹ ਅੱਖਾਂ।*

ਇਸ ਬੈਠਕ ਵਿੱਚ ਸ. ਕਿਰਪਾਲ ਸਿੰਘ ਦਰਦੀ, ਐੱਸ ਦੀਵਾਨਾ, ਮਲਕੀਅਤ ਰਾਏ, ਏ.ਐਸ. ਆਜ਼ਾਦ (ਮਾਸਿਕ ਰਜਨੀ), ਗੁਰਪ੍ਰੀਤ ਸਿੰਘ ਬੱਧਣ, ਮਹਿੰਦਰ ਲਾਲ ਬੱਧਣ ਤੋਂ ਇਲਾਵਾ ਹੋਰ ਬਹੁਤ ਸਾਰੇ ਸਾਹਿਤ ਪ੍ਰੇਮੀ ਸ਼ਾਮਿਲ ਹੋਏ। ਕੇਂਦਰ ਪ੍ਰਧਾਨ ਨੇ ਆਏ ਹੋਏ ਮੁੱਖ ਮਹਿਮਾਨ ਪ੍ਰਿੰਸੀਪਲ ਪਾਖਰ ਸਿੰਘ ਦਾ ਅਤੇ ਸਾਰਿਆਂ ਸਾਹਿਤਕਾਰਾਂ, ਕਵੀਆਂ, ਲੇਖਕਾਂ ਅਤੇ ਹੋਰ ਪਤਵੰਘੇ ਸੱਜਣਾਂ ਦਾ ਧੰਨਵਾਦ ਕੀਤਾ। ਸਟੇਜ਼ ਸਕੱਤਰ ਦੀ ਭੂਮਿਕਾ ਸ. ਬਹਾਦਰ ਸਿੰਘ ਚੱਢਾ ਨੇ ਬਾਖੂਬੀ ਨਿਭਾਈ।

*94176-10120*

## 25-06-2016 ਦੀ ਮੀਟਿੰਗ ਦੀ ਰਿਪੋਰਟ

ਗਿਆਨੀ ਦਿੱਤ ਸਿੰਘ ਮੈਮੋਰੀਅਲ ਇੰਟਰਨੈਸ਼ਨ ਸੁਸਾਇਟੀ (ਰਜਿ:) ਤੇ ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ ਦੀ ਇਕ ਅਹਿਮ ਮੀਟਿੰਗ ਸੈਣੀ ਭਵਨ, ਸੈਕਟਰ 15, ਚੰਡੀਗੜ੍ਹ ਵਿਖੇ ਭਾਈ ਸਾਹਿਬ ਭਾਈ ਜਸਬੀਰ ਸਿੰਘ ਜੀ ਪਾਉਂਟਾ ਸਾਹਿਬ ਵਾਲਿਆਂ ਦੀ ਪ੍ਰਧਾਨਗੀ ਹੇਠ ਹੋਈ। ਜਿਸ ਵਿੱਚ ਭਾਈ ਦਿੱਤ ਸਿੰਘ ਪੱਤ੍ਰਿਕਾ ਦੀ ਬਿਹਤਰੀ ਲਈ ਕੁਝ ਨਵੇਂ ਅਹੁਦੇਦਾਰ ਲਏ ਗਏ ਅਤੇ 6 ਸਤੰਬਰ ਨੂੰ ਗਿਆਨੀ ਦਿੱਤ ਸਿੰਘ ਜੀ ਆ ਰਹੀ ਯਾਦ ਨੂੰ ਮਨਾਉਣ ਦਾ ਫੈਸਲਾ ਕੀਤਾ ਗਿਆ। ਪੱਤ੍ਰਿਕਾ ਨੂੰ ਬੁਲੰਦੀਆਂ ਤੇ ਪਹੁੰਚਾਉਣ ਲਈ ਯਤਨ ਤੇਜ ਕਰਨ ਲਈ ਵਿਚਾਰਾ ਕੀਤੀਆਂ ਗਈਆਂ। ਸਾਰੇ ਅਹੁਦੇਦਾਰਾਂ ਦੀ ਲਿਸਟ ਇਸ ਪ੍ਰਕਾਰ ਹੈ:

ਮੁੱਖ ਸਰਪ੍ਰਸਤ : ਭਾਈ ਜਸਬੀਰ ਸਿੰਘ (ਪਾਉਂਟਾ ਸਾਹਿਬ ਵਾਲੇ) ਮੁੱਖ ਸੰਪਾਦਕ : ਪ੍ਰਿੰ: ਨਸੀਬ ਸਿੰਘ ਸੇਵਕ, ਸੰਪਾਦਕ :(1) ਸ. ਜਸਪਾਲ ਸਿੰਘ ਕੰਵਲ (2) ਸ. ਅਵਤਾਰ ਸਿੰਘ ਮਹਿਤਪੁਰੀ, ਨਿਊਜ਼ ਐਡੀਟਰ : ਸ੍ਰੀ ਪ੍ਰੀਤਮ ਲੁਧਿਆਣਵੀ (ਜ.ਸ., ਸ਼੍ਰੋਮਣੀ ਪੰਜਾਬੀ ਲਿਖਾਰੀ ਸਭਾ, ਪੰਜਾਬ) (ਰਜਿ:) ਉਪ-ਸੰਪਾਦਕ (ਆਨਰੇਰੀ): ਸ੍ਰੀ ਕ੍ਰਿਸ਼ਨ ਰਾਹੀ (ਨੈਸ਼ਨਲ ਅਵਾਰਡੀ), ਸਹਿ-ਸੰਪਾਦਕ (ਆਨਰੇਰੀ):(1) ਇੰਜ. ਸੁਰਜਨ ਸਿੰਘ ਜੱਸਲ (2) ਸ. ਬਲਜੀਤ ਸਿੰਘ ਫਿਡਿਆਂਵਾਲਾ

ਸਾਹਿਤਕ ਸਲਾਹਕਾਰ ਬੋਰਡ

ਸਰਪ੍ਰਸਤ : ਸ. ਲਾਲ ਸਿੰਘ ਲਾਲੀ (ਪ੍ਰਧਾਨ, ਸ਼੍ਰੋਮਣੀ ਪੰਜਾਬੀ ਲਿਖਾਰੀ ਸਭਾ, ਪੰਜਾਬ) (ਰਜਿ:), ਸ. ਪ੍ਰੀਤਮ ਸਿੰਘ ਢਾਡੀ ਜਗਾਧਰੀ, ਸ਼੍ਰੀ ਭਗਤ ਰਾਮ ਰੰਗਾੜਾ, (ਪ੍ਰਧਾਨ, ਕਵੀ ਮੰਚ, ਮੁਹਾਲੀ), ਸ਼੍ਰੀ ਬਾਬੂ ਰਾਮ ਦੀਵਾਨਾ, (ਪ੍ਰਧਾਨ, ਸਾਹਿਤ ਕਲਾ ਸੱਭਿਆਚਾਰ ਮੰਚ, ਚੰਡੀਗੜ੍ਹ) (ਰਜਿ:) ਸ. ਅਮਰਜੀਤ ਸਿੰਘ ਸੰਧੂ, (ਸੰਪਾਦਕ ਰੂ-ਬ-ਰੂ ਪੱਤ੍ਰਿਕਾ) ਸ. ਪਰਸ ਰਾਮ ਸਿੰਘ ਬੱਧਣ, (ਪ੍ਰਧਾਨ ਸੂਲ-ਸੁਰਾਹੀ ਕੇਂਦਰ, ਮੋਹਾਲੀ), ਸ. ਸੇਵਾਂ ਸਿੰਘ (ਸੇਵੀ ਰਾਇਤ) (ਪ੍ਰਧਾਨ, ਸਾਹਿਤ ਵਿਗਿਆਨ ਕੇਂਦਰ, ਚੰਡੀਗੜ੍ਹ), ਸ. ਗੁਰਦਰਸ਼ਨ ਸਿੰਘ ਮਾਵੀ, (ਜ.ਸ. ਸਾਹਿਤ ਵਿਗਿਆਨ ਕੇਂਦਰ, ਚੰਡੀਗੜ੍ਹ) ਸ. ਮੇਜਰ ਸਿੰਘ ਇਸੜੂ, (ਡਿਪਟੀ ਰਜਿਸਟਰਾਰ, ਪੰਜਾਬ ਐਂਡ ਹਰਿਆਣਾ ਹਾਈਕੋਰਟ ) ਸ. ਜਰਨੈਲ ਸਿੰਘ ਹਸਨਪੁਰੀ, ਸ. ਨੈਬ ਸਿੰਘ (ਮੀਡੀਆ ਸਲਾਹਕਾਰ)

ਪ੍ਰਬੰਧਕੀ ਸਲਾਹਕਾਰ ਬੋਰਡ

ਚੇਅਰਮੈਨ : ਡਾ. ਸੁਖਜਿੰਦਰ ਸਿੰਘ ਯੋਗੀ, ਸਰਪ੍ਰਸਤ : ਸ. ਮਲ੍ਹਾਗਰ ਸਿੰਘ ਪਟਿਆਲਾ, (ਐਸ.ਸੀ., ਬੀ.ਸੀ. ਯੂਨੀਅਨ, ਪੰਜਾਬ) ਸ. ਸੁੱਚਾ ਸਿੰਘ ਕਲੌੜ, (ਸੇਵਾ ਮੁਕਤ ਸੁਪਰਡੈਂਟ, ਪੰਜਾਬ ਸੈਕਟਰੀਏਟ, ਚੰਡੀਗੜ੍ਹ) ਸ. ਜਰਨੈਲ ਸਿੰਘ ਮਹਿਤੋ, (ਸੇਵਾ ਮੁਕਤ ਸੁਪਰਡੈਂਟ, ਪੰਜਾਬ ਸੈਕਟਰੀਏਟ, ਚੰਡੀਗੜ੍ਹ) ਸ. ਸ਼ਮਸ਼ੇਰ ਸਿੰਘ, ਚੰਡੀਗੜ੍ਹ (ਏ.ਜੀ. ਹਰਿਆਣਾ), ਸ. ਜਸਪਾਲ ਸਿੰਘ ਕਲੌੜ, ਸ. ਰਣਬੀਰ ਸਿੰਘ ਮੁਹਾਲੀ

ਵਿਦੇਸ਼ੀ ਸਾਹਿਤਕ ਸਲਾਹਕਾਰ ਬੋਰਡ

ਸ. ਤਰਲੋਚਨ ਸਿੰਘ ਦੁਪਾਲਪੁਰ, ਅਮਰੀਕਾ, ਸ਼੍ਰੀਮਤੀ ਗੁਰਦੀਸ਼ ਕੌਰ ਗਰੇਵਾਲ, ਸ. ਗੁਰਮੀਤ ਸਿੰਘ ਬਰਸਾਲ

ਆਖਰ ਵਿੱਚ ਪ੍ਰਧਾਨ ਨਸੀਬ ਸਿੰਘ 'ਸੇਵਕ' ਨੇ ਨਵ-ਨਿਯੁਕਤ ਮੈਂਬਰਾਂ ਅਤੇ ਆਈਆਂ ਸੰਗਤਾਂ ਦਾ ਧੰਨਵਾਦਿ ਕੀਤਾ। ਸਟੇਜ ਦੀ ਕਾਰਵਾਈ ਅਵਤਾਰ ਸਿੰਘ ਮਹਿਤਪੁਰੀ ਨੇ ਬਾਖੂਬੀ ਨਿਭਾਈ।

*ਸ਼੍ਰੀ ਪ੍ਰੀਤਮ ਲੁਧਿਆਣਵੀ*
*ਨਿਊਜ਼ ਅਡੀਟਰ*

----- 0 -----

# ਅਤੀਤ ਦਾ ਪ੍ਰਛਾਵਾਂ



ਅਵਤਾਰ ਸਿੰਘ
ਮਹਿਤਪੁਰੀ

ਪੂਰੇ ਤੀਹ ਸਾਲਾਂ ਬਾਅਦ ਸਤਵੰਤ ਨੇ ਆਪਣੇ ਪਤੀ ਅਤੇ ਬੱਚਿਆਂ ਨਾਲ ਆਪਣੇ ਦੇਸ਼ ਦੀ ਧਰਤੀ ਤੇ ਪੈਰ ਪਾਇਆ ਤਾਂ ਉਸ ਦਾ ਮਨ ਉਡੂੰ-ਉਡੂੰ ਕਰਨ ਲੱਗ ਪਿਆ। ਬੇਸ਼ਕ ਉਹ ਸਿਰਫ਼ ਪੰਦਰਾਂ ਦਿਨ ਲਈ ਹੀ ਭਾਰਤ ਆਏ ਸਨ ਫਿਰ ਵੀ ਉਸ ਦੇ ਚਿਹਰੇ ਤੇ ਅਜੀਬ ਜਿਹੀ ਖੁਸ਼ੀ ਸਾਫ ਝਲਕ ਰਹੀ ਸੀ। ਉਸਨੂੰ ਮਹਿਸੂਸ ਹੋਇਆ ਜਿਵੇਂ ਵਕਤ ਦੀ ਮੁੱਠੀ 'ਚੋਂ ਤਿਲਕੀ ਜ਼ਿੰਦਗੀ ਨੂੰ ਉਹ ਦੁਬਾਰਾ ਕੁੱਝ ਸਮੇਂ ਲਈ ਆਪਣੇ ਕਲਾਵੇ ਵਿੱਚ ਲੈ ਸਕੇਗੀ। ਉਸ ਦੇ ਚਿਰਾਂ ਤੋਂ ਉਦਾਸ ਚਿਹਰੇ ਅਤੇ ਖੁਸ਼ਕ ਅੱਖਾਂ ਵਿੱਚ ਲਟਕਦੇ ਸੁਪਨੇ ਉਸਨੂੰ ਆਪਣੀ ਆਖਰੀ ਉਮਰੇ ਕੁੱਝ ਸਮੇਂ ਲਈ ਪੂਰੇ ਹੁੰਦੇ ਨਜ਼ਰ ਆਉਣ ਲੱਗੇ। ਉਸ ਦੇ ਅੰਦਰ ਇੱਕ ਨਵਾਂ ਹੁਲਾਸ ਜਿਹਾ ਭਰ ਗਿਆ। ਜਿਸ ਨਾਲ ਉਸਦਾ ਸਬੂਤਾ ਸਰੀਰ ਖਿਲ ਉਠਿਆ।

ਸਤਵੰਤ ਦਾ ਪਤੀ ਉਸਦੀ ਇਸ ਅਚਾਨਕ ਆਈ ਤਬਦੀਲੀ ਤੋਂ ਹੈਰਾਨ ਸੀ ਕਿ ਵਿਦੇਸ਼ ਵਿੱਚ ਚਿਰਾਂ ਤੋਂ ਉਦਾਸ-ਉਦਾਸ ਰਹਿਣ ਵਾਲੀ ਉਸ ਦੀ ਪਤਨੀ ਆਪਣੇ ਵਤਨ ਪਰਤਦਿਆਂ ਹੀ ਇੰਨੀ ਖੁਸ਼ ਕਿਵੇਂ ਨਜ਼ਰ ਆ ਰਹੀ ਹੈ; ਵਿਦੇਸ਼ ਵਿੱਚ ਉਸ ਲਈ ਕਦੇ ਵੀ ਕਿਸੇ ਕਿਸਮ ਦੀ ਕੋਈ ਤੰਗੀ ਨਹੀਂ ਆਈ ਫਿਰ ਵੀ ਉਹ ਉਦਾਸ-ਉਦਾਸ ਰਹਿੰਦੀ। ਪਰ ਉਹ ਆਪਣੀ ਹਮੇਸ਼ਾਂ ਉਦਾਸ ਅਤੇ ਚੁੱਪ-ਚੁੱਪ ਰਹਿਣ ਵਾਲੀ ਪਤਨੀ ਨੂੰ ਖੁਸ਼ ਦੇਖ ਕੇ ਖੁਸ਼ੀ ਮਹਿਸੂਸ ਕਰ ਰਿਹਾ ਸੀ ਉਸ ਨੇ ਉਸਦੀ ਇਸ ਖੁਸ਼ੀ ਦੇ ਕਾਰਣ ਵਲ ਧਿਆਨ ਨਾ ਦਿੱਤਾ। ਉਸਨੂੰ ਬੱਸ ਇਹੀ ਤਸੱਲੀ ਸੀ ਕਿ ਉਸ ਦੀ ਪਤਨੀ ਦੇ ਚਿਹਰੇ ਤੇ ਚਿਰ੍ਹਾਂ ਬਾਅਦ ਖੁਸ਼ੀ ਨਜ਼ਰ ਆ ਰਹੀ ਸੀ।

ਪਰ ਸਤਵੰਤ ਇਸ ਸੱਭ ਕੁਝ ਤੋਂ ਬੇ-ਖ਼ਬਰ ਆਪਣੇ ਪਿੰਡ ਜਲਦੀ ਪਹੁੰਚਣਾ ਚਾਹੁੰਦੀ ਸੀ। ਗੱਡੀ ਦਾ ਕੁੱਝ ਘੰਟਿਆਂ ਦਾ ਸਫ਼ਰ ਉਸਨੂੰ ਮਹੀਨਿਆਂ ਜਿੰਨਾ ਲੰਬਾ ਲੱਗ ਰਿਹਾ ਸੀ। ਉਸ ਨੂੰ ਆਪਣਾ ਬੀਤਿਆ ਵਕਤ ਯਾਦ ਆ ਰਿਹਾ ਸੀ, ਉਹ ਆਪਣੇ ਬੀਤੇ ਵਕਤ ਨੂੰ ਆਪਣੇ ਵਰਤਮਾਨ ਦੇ ਕਲਾਵੇ ਵਿੱਚ ਭਰ ਲੈਣਾ ਚਾਹੁੰਦੀ ਸੀ ਜਿਸ ਨੂੰ ਉਸ ਦੇ ਪਿਤਾ ਦੀ ਜਿਦ ਨੇ ਦੇਸ਼ ਨਿਕਾਲਾ ਦੇ ਦਿੱਤਾ ਸੀ।

ਜਿਉਂ-ਜਿਉਂ ਗੱਡੀ ਪਿੰਡ ਦੇ ਨੇੜੇ ਪਹੁੰਚ ਰਹੀ ਸੀ ਤਿਵੇਂ ਤਿਵੇਂ ਸਤਵੰਤ ਆਪਣੇ ਅਤੀਤ ਦੇ ਨੇੜੇ-ਨੇੜੇ ਪਹੁੰਚ ਰਹੀ ਸੀ ਫਿਰ ਵਰਤਮਾਨ ਨਾਲੋਂ ਜਿਵੇਂ ਉਸ ਦੀ ਸਾਂਝ ਬਿਲਕੁੱਲ ਖਤਮ ਹੀ ਹੋ ਗਈ ਸੀ। ਉਹ ਪੂਰੀ ਤਰ੍ਹਾਂ ਆਪਣੇ ਬੀਤੇ ਨਾਲ ਰਲ ਗਡ ਹੋ ਗਈ ਸੀ। ਉਸ ਦੀਆਂ ਪਲਕਾਂ ਇਕ ਅਨੰਦਮਈ ਖੁਸ਼ੀ ਵਿੱਚ ਬੰਦ ਹੋ ਗਈਆਂ ਸਨ।

ਕਾਲਜ ਦਾ ਚੌਗਿਰਦਾ ਅਤੇ ਕਾਲਜ ਦੇ ਦਿਨਾਂ ਦੇ ਸਾਥੀ ਉਸ ਦੀਆਂ ਅੱਖਾਂ ਸਾਹਮਣੇ ਆ ਖੜ੍ਹੇ ਹੋ ਗਏ ਸਨ ਅਤੇ ਉਹ ਇਨ੍ਹਾਂ ਚਿਹਰਿਆਂ ਵਿਚੋਂ ਇਕ ਚਿਹਰੇ ਦੀ ਭਾਲ ਬੇ-ਸਬਰੀ ਨਾਲ ਕਰਨ ਲੱਗ ਪਈ ਸੀ। ਸਾਂਵਲੇ ਰੰਗ ਦਾ ਜਗਤਾਰ ਸਿੰਘ ਸਤਵੰਤ ਦੇ ਦਿਲ ਦੀ ਕਿਸੇ ਨੁਕਰੇ ਇੰਝ ਬੈਠਿਆ ਜਿਸ ਦਾ ਸਤਵੰਤ ਨੂੰ ਪਤਾ ਵੀ ਨਾ ਲੱਗਿਆ।

ਕਲਾਸਾਂ ਸ਼ੁਰੂ ਹੋਇਆਂ ਨੂੰ ਲਗਭਗ ਦੋ ਕੁ ਮਹੀਨੇ ਹੀ ਹੋਏ ਸਨ ਜਦੋਂ ਕਾਲਜ ਵਿੱਚ ਸਭਿਆਚਾਰਕ ਪ੍ਰੋਗਰਾਮ ਦਾ ਐਲਾਨ ਹੋ ਗਿਆ। ਸਤਵੰਤ ਤੇ ਜਗਤਾਰ ਸਿੰਘ ਦੋਵੇਂ ਡਰਾਇੰਗ ਮਾਸਟਰ ਦਾ ਕੋਰਸ ਕਰ ਰਹੇ ਸਨ। ਇਸ ਸਭਿਆਚਾਰਕ ਪ੍ਰੋਗਰਾਮ ਵਿੱਚ ਬਾਕੀ ਕਈ ਵਿਦਿਆਰਥੀਆਂ ਸਮੇਤ ਇਨ੍ਹਾਂ ਦੋਨਾਂ ਨੇ ਵੀ ਹਿੱਸਾ ਲਿਆ। ਜਗਤਾਰ ਲੇਖਕ ਸੀ ਉਸ ਨੇ ਆਪਣੀਆਂ ਲਿਖੀਆਂ ਦੋ ਕਵਿਤਾਵਾਂ ਪੜ੍ਹੀਆਂ ਜਿਨ੍ਹਾਂ ਨੂੰ ਵਿਦਿਆਰਥੀਆਂ ਨੇ ਬਹੁਤ

ਪਸੰਦ ਕੀਤਾ। ਵਿਦਿਆਰਥੀਆਂ ਦੀਆਂ ਤਾਲੀਆਂ ਨਾਲ ਸਾਰਾ ਹਾਲ ਗੂੰਜ ਉਠਿਆ ਸੀ। ਸਤਵੰਤ ਨੇ ਵੀ ਇਕ ਗੀਤ ਸੁਣਾਇਆ ਸਤਵੰਤ ਦੀ ਕੋਇਲ ਵਰਗੀ ਸੁਰੀਲੀ ਅਵਾਜ਼ ਨੇ ਵਿਦਿਆਰਥੀਆਂ ਨੂੰ ਕੀਲ ਕੇ ਰੱਖ ਦਿੱਤਾ ਸੀ ਉਸ ਦੀ ਸੁਰੀਲੀ ਤੇ ਮਿੱਠੀ ਅਵਾਜ਼ ਕਰਕੇ ਵਿਦਿਆਰਥੀਆਂ ਨੇ ਉਸ ਨੂੰ ਆਪਣੇ ਕਾਲਜ ਦੀ ਲਤਾ ਦਾ ਦਰਜਾ ਦਿੱਤਾ ਸੀ ਆਪਣੀ ਅਵਾਜ਼ ਕਰਕੇ ਉਹ ਇਸ ਦੀ ਹੱਕਦਾਰ ਵੀ ਸੀ। ਬਸ ਇਹੀ ਦਿਨ ਸੀ ਜਿਸਨੇ ਦੋਨਾਂ ਨੂੰ ਇੱਕ ਦੂਜੇ ਦੇ ਨੇੜੇ ਲੈ ਆਉਂਦਾ ਸੀ।

ਜਦੋਂ ਦੋਨਾਂ ਵਿਚੋਂ ਕੋਈ ਇੱਕ ਕਾਲਜ ਨਾ ਆਉਂਦਾ ਤਾਂ ਦੂਜੇ ਦਾ ਸਾਰਾ ਦਿਨ ਉਦਾਸੀ ਦੇ ਆਲਮ ਵਿੱਚ ਗੁਜਰਦਾ ਦੋਨੋਂ ਜਦੋਂ ਸਵੇਰ ਨੂੰ ਕਾਲਜ ਦੇ ਗੇਟ ਦੇ ਅੰਦਰ ਪੈਰ ਰੱਖਦੇ ਤਾਂ ਦੋਨਾਂ ਦੀਆਂ ਅੱਖਾਂ ਇਕ ਦੂਜੇ ਨੂੰ ਲੁਕਵੇਂ ਢੰਗ ਨਾਲ ਲੱਭਣ ਲੱਗਦੀਆਂ ਤੇ ਉਹ ਆਪਣੀ ਕਲਾਸ ਦੇ ਉਨ੍ਹਾਂ ਸਾਥੀਆਂ ਕੋਲੋਂ ਪੁਛਣਾ ਚਾਹੁੰਦੇ ਜਿਹੜੇ ਇਨ੍ਹਾਂ ਦੋਨਾਂ ਦੇ ਨੇੜੇ ਹੁੰਦੇ। ਜਗਤਾਰ ਦਾ ਦਿਲ ਕਰਦਾ ਕਿ ਸਤਵੰਤ ਦੀਆਂ ਸਹੇਲੀਆਂ ਤੋਂ ਪੁੱਛੇ ਕਿ ਅੱਜ ਉਹ ਕਾਲਜ ਕਿਉਂ ਨਹੀਂ ਆਈ ਇਸੇ ਪ੍ਰਕਾਰ ਸਤਵੰਤ ਦਾ ਵੀ ਦਿਲ ਕਰਦਾ ਕਿ ਜਗਤਾਰ ਦੇ ਦੋਸਤਾਂ ਤੋਂ ਪੁਛੇ ਕਿ ਉਹ ਅੱਜ ਕਿਉਂ ਨਹੀਂ ਆਇਆ। ਪਰ ਪੁਛਿਆ ਉਨ੍ਹਾਂ ਨੇ ਕਦੀ ਨਹੀਂ। ਦਿਲ ਦੀ ਗੱਲ ਦਿਲ ਵਿੱਚ ਹੀ ਰਹਿ ਜਾਂਦੀ।

ਕੁੱਝ ਹੀ ਦਿਨਾਂ ਵਿੱਚ ਦੋਨਾਂ ਦਾ ਇਹ ਪਿਆਰ ਇਨ੍ਹਾਂ ਦੋਨਾਂ ਤੀਕਰ ਨਾ ਰਹਿ ਸਕਿਆ। ਕਾਲਜ ਦੇ ਵਿਦਿਆਰਥੀਆਂ ਵਿੱਚ ਇਸ ਦੀ ਕਾਨਾਫੂਸੀ ਸ਼ੁਰੂ ਹੋ ਗਈ। ਕਾਲਜ ਦੀ ਹਰ ਨੁਕਰੇ ਦੋਨਾਂ ਦੇ ਪਿਆਰ ਦੇ ਚਰਚੇ ਹੋਣ ਲੱਗੇ ਸਨ ਪਰ ਦੱਬਵੀਂ ਅਵਾਜ਼ ਵਿੱਚ। ਫਿਰ ਵਕਤ ਨੇ ਇਨ੍ਹਾਂ ਧੀਮੀਆਂ ਅਵਾਜ਼ਾਂ ਨੂੰ ਉਸ ਦਿਨ ਹੌਂਸਲਾ ਦਿੱਤਾ ਜਿਸ ਦਿਨ ਕਾਲਜ ਵਿੱਚ ਖੇਡੇ ਗਏ ਇਕ ਨਾਟਕ ਵਿੱਚ ਇਨ੍ਹਾਂ ਦੋਨਾਂ ਨੇ ਪਤੀ-ਪਤਨੀ ਦਾ ਰੋਲ ਕੀਤਾ ਸੀ। ਆਪਣੇ ਰੋਲ ਵਿੱਚ ਦੋਨੋਂ ਇੰਨੇ ਖੁੱਭ ਗਏ ਸਨ ਕਿ ਦੋਨੋਂ ਅਸਲ ਵਿੱਚ ਪਤੀ-ਪਤਨੀ ਲੱਗ ਰਹੇ ਸਨ।

ਫਿਰ ਇਨ੍ਹਾਂ ਬੋਲਾਂ ਨੂੰ ਅਜਿਹੇ ਖੰਭ ਲੱਗੇ ਕਿ ਇਹ ਸਤਵੰਤ ਦੇ ਪਿੰਡ ਤੀਕਰ ਪਹੁੰਚ ਗਏ। ਪਿੰਡ ਤੋਂ ਸਤਵੰਤ ਦੇ ਘਰ ਤੀਕਰ ਅਤੇ ਘਰ ਤੋਂ ਸਤਵੰਤ ਦੇ ਬਾਪ ਦੇ ਕੰਨਾਂ ਤੱਕ ਅੱਪੜ ਗਏ। ਸਤਵੰਤ ਦਾ ਪਿਤਾ ਪਿੰਡ ਦਾ ਰੋਅਬਦਾਰ ਅਤੇ ਪ੍ਰਭਾਵਸ਼ਾਲੀ ਜ਼ਿਮੀਦਾਰ ਸੀ। 75 ਕਿਲਿਆਂ ਦਾ ਮਾਲਕ, ਪਿੰਡ ਦਾ ਸਰਪੰਚ ਨਾ ਹੁੰਦਿਆ ਹੋਇਆਂ ਵੀ ਸਰਪੰਚ ਤੋਂ ਜਿਆਦਾ ਰੋਅਬ ਸੀ। ਸਤਵੰਤ ਦੇ ਦੋ ਭਰਾ ਵਿਦੇਸ਼ ਗਏ ਹੋਏ ਸਨ। ਸਤਵੰਤ ਦਾ ਬਾਪ ਇਸ ਨੂੰ ਵੀ ਵਿਦੇਸ਼ ਭੇਜਣ ਦਾ ਮਨ ਬਣਾਈ ਬੈਠਾ ਸੀ। ਉਸਨੇ ਆਪਣੇ ਬੇਟਿਆਂ ਰਾਹੀਂ ਇਸ ਲਈ ਵਿਦੇਸ਼ ਵਿੱਚ ਲੜਕਾ ਵੀ ਦੇਖ ਰੱਖਿਆ ਸੀ ਜਿਸਦੀ ਸਤਵੰਤ ਨੂੰ ਭਿਣਕ ਵੀ ਨਹੀ ਸੀ।

ਸਤਵੰਤ ਦੇ ਬਾਪ ਨੂੰ ਲੱਗਿਆ ਕਿ ਉਸ ਦੀ ਜੁਆਨ ਕੁੜੀ ਉਸ ਦੇ ਵਿਦੇਸ਼ ਭੇਜਣ ਦੇ ਸੁਪਨੇ ਨੂੰ ਤੋੜ ਕੇ ਰੱਖ ਦੇਵੇਗੀ। ਪਰ ਉਹ ਤਾਂ ਆਪਣਾ ਪੂਰਾ ਮਨ ਬਣਾਈ ਬੈਠਾ ਸੀ ਇਸ ਤੌਖਲੇ ਵੱਸ ਉਸ ਨੇ ਸਤਵੰਤ ਨੂੰ ਆਪਣੇ ਕੋਲ ਬੁਲਾਇਆ ਤੇ ਆਪਣਾ ਫੈਸਲਾ ਸੁਣਾ ਦਿੱਤਾ। ਆਗਿਆਕਾਰੀ ਕੁੜੀ ਨੇ ਪਿਤਾ ਦੀ ਜਿੱਦ ਅੱਗੇ ਗੋਡੇ ਟੇਕ ਦਿੱਤੇ। ਡਰਾਇੰਗ ਮਾਸਟਰ ਦਾ ਕੋਰਸ ਖਤਮ ਹੁੰਦਿਆਂ ਹੀ ਪਿਤਾ ਦੇ ਅੜੀਅਲ ਸੁਭਾਅ ਨੇ ਸਤਵੰਤ ਦੀਆਂ ਸੱਧਰਾਂ ਦਾ ਖੂਨ ਕਰਕੇ ਵਿਦੇਸ਼ ਉਸ ਦੇ ਭਰਾਵਾਂ ਕੋਲ ਭੇਜ ਦਿੱਤਾ ਤੇ ਭਰਾਵਾਂ ਨੇ ਉਥੇ ਹੀ ਉਸਦਾ ਭਾਰਤੀ ਵਿਦੇਸ਼ੀ ਲੜਕੇ ਨਾਲ ਵਿਆਹ ਕਰ ਦਿੱਤਾ। ਪਰ ਜਗਤਾਰ ਸਿੰਘ ਉਸ ਦੇ ਦਿਲ ਦੀ ਨੁੱਕਰੇ ਐਸਾ ਬੈਠਾ ਕਿ ਉਸਨੂੰ ਸਤਵੰਤ ਇਕ ਪਲ ਵੀ ਕਦੇ ਭੁਲਾ ਨਾ ਸਕੀ।

ਜਗਤਾਰ, ਜਿਸ ਨੂੰ ਦੇਖਦਿਆਂ ਉਸ ਦਾ ਮਨ ਖੁਸ਼ੀ ਨਾਲ ਭਰ ਜਾਂਦਾ ਸੀ ਜਿਸ ਨਾਲ ਬੈਠ ਕੇ ਗੱਲਾਂ ਕਰਨ ਨੂੰ ਉਸਦਾ ਦਿਲ ਕਰਦਾ ਰਹਿੰਦਾ ਸੀ ਜਦੋਂ ਕਦੇ ਉਹ ਨਹੀਂ ਮਿਲਦਾ ਤਾਂ ਮਨ ਬੇ-ਚੈਨ ਹੋ ਉਠਦਾ ਸੀ ਜਿਸ ਨੂੰ ਉਹ ਪੂਰੇ ਤੀਹ ਸਾਲਾਂ ਤੱਕ ਭੁਲਾ ਨਹੀਂ ਸਕੀ। ਉਸ ਦੇ ਪਤੀ ਵਿੱਚ ਉਹ ਸੱਭ ਕੁੱਝ ਨਹੀਂ ਸੀਂ ਜੋ ਜਗਤਾਰ ਨੂੰ ਭੁਲਾ ਦਿੰਦਾ। ਕਈ ਵਾਰ ਉਸ ਨੂੰ ਆਪਣੇ ਪਿਤਾ ਅਤੇ ਭਰਾਵਾਂ ਤੇ ਗੁੱਸਾ ਵੀ ਆਉਂਦਾ। ਪਰ ਉਹ ਪਰ ਕੱਟੇ ਕਬੂਤਰ ਵਾਂਗੂੰ ਗੁੱਸਾ ਅੰਦਰੋ ਅੰਦਰੀਂ ਪੀ ਕੇ ਉਥੇ ਹੀ ਬੈਠ ਜਾਂਦੀ ਕਿਉਂਕਿ ਹੁਣ ਹੋ ਵੀ ਤਾਂ ਕੁੱਝ ਨਹੀਂ ਸੀ ਸਕਦਾ।

"ਸਤਵੰਤ ਕੀ ਸੋਚੀ ਜਾਂਦੀ ਏ" ਉਸ ਦੇ ਪਤੀ ਨੇ ਪਿੰਡ ਵੱਲ ਦੌੜੀ ਜਾ ਰਹੀ ਗੱਡੀ ਵਿੱਚ ਉਸਦਾ ਮੋਢਾ

ਹਿਲਾਉਂਦਿਆਂ ਕਿਹਾ। ਸਤਵੰਤ ਆਪਣੇ ਬੀਤੇ 'ਚੋਂ ਵਰਤਮਾਨ ਵਿੱਚ ਆ ਗਈ ਸੀ। ਸਤਵੰਤ ਨੇ ਆਪਣੀਆਂ ਪਲਕਾਂ ਖੋਲ੍ਹੀਆਂ, ਅੱਥਰੂ ਸਾਫ ਕੀਤੇ ਤੇ ਮੂੰਹ ਆਪਣੇ ਪਤੀ ਵਲ ਕਰਨ ਦੀ ਬਜਾਏ ਖਿੜਕੀ 'ਚੋਂ ਬਾਹਰ ਵਾਲੇ ਪਾਸੇ ਕਰ ਲਿਆ। ਉਸ ਦਾ ਪਤੀ ਉਸ ਵੱਲ ਵੇਖਦਾ ਹੀ ਰਹਿ ਗਿਆ। ਸਤਵੰਤ ਨੇ ਆਪਣੇ ਦੋਨਾਂ ਬੱਚਿਆਂ ਵੱਲ ਦੇਖਿਆ ਅਤੇ ਫਿਰ ਚੁਪ ਚਾਪ ਬੈਠ ਗਈ।

ਜਦੋਂ ਸਤਵੰਤ ਆਪਣੇ ਪਤੀ ਅਤੇ ਬੱਚਿਆਂ ਸੰਗ ਆਪਣੇ ਸਹੁਰੇ ਘਰ ਪਹੁੰਚੀ ਤਾਂ ਉਸ ਦੀ ਬਿਰਧ ਸੱਸ ਆਪਣੇ ਪੁੱਤ, ਬਹੂ ਅਤੇ ਪੋਤਿਆਂ ਨੂੰ ਦੇਖ ਕੇ ਬਾਗੋ ਬਾਗ ਹੋ ਉਠੀ। ਉਸ ਦੀਆਂ ਅੱਖਾਂ ਵਿੱਚ ਮੋਹ ਅਤੇ ਮਮਤਾ ਦੇ ਅੱਥਰੂ ਵਹਿ ਤੁਰੇ ਸਨ। ਸਤਵੰਤ ਦਾ ਪਤੀ ਵੀ ਆਪਣੀ ਬੁੱਢੀ ਮਾਂ ਨੂੰ ਮਿਲ ਕੇ ਅੱਖਾਂ ਗਿਲੀਆਂ ਕਰ ਰਿਹਾ ਸੀ ਪਰ ਉਹ ਮਰਦ ਸੀ। ਉਸ ਦੇ ਹੰਝੂ ਉਸ ਦੀਆਂ ਅੱਖਾਂ ਦੀਆਂ ਪਲਕਾਂ ਨਾਲ ਟਕਰਾ ਕੇ ਖੁਸ਼ਕ ਹੋ ਗਏ ਸਨ। ਬੁੱਢੀ ਸੱਸ ਨੇ ਸਤਵੰਤ ਨੂੰ ਵੀ ਆਪਣੇ ਕਲਾਵੇ ਵਿੱਚ ਲੈ ਕੇ ਘੁੱਟ ਕੇ ਪਿਆਰ ਕੀਤਾ। ਪਰ ਸਤਵੰਤ ਦਾ ਮਨ ਤਾਂ ਕਿਤੇ ਹੋਰ ਹੀ ਸੀ।

ਰਾਤ ਹੋਈ ਤਾਂ ਦੋਨਾਂ ਦੇ ਮੰਜੇ ਕੋਠੇ ਦੀ ਛੱਤ ਤੇ ਡਾਹ ਦਿੱਤੇ। ਇੱਕ ਪਾਸੇ ਟੇਬਲ ਫੈਨ ਲੱਗਾ ਹੋਇਆ ਸੀ। ਪੱਖੇ ਦੀ ਠੰਢੀ ਹਵਾ ਨਾਲ ਸਤਵੰਤ ਦੇ ਪਤੀ ਨੂੰ ਇਕ ਦਮ ਨੀਂਦ ਆ ਗਈ। ਸ਼ਾਇਦ ਸਫਰ ਦੀ ਥਕਾਵਟ ਦਾ ਅਸਰ ਸੀ। ਠੰਢੀ-ਠੰਢੀ ਪੌਣ ਨੇ ਜਿਵੇਂ ਉਸ ਦੀ ਸਾਰੀ ਥਕਾਵਟ ਦੂਰ ਕਰ ਦਿੱਤੀ ਸੀ। ਪਰ ਸਤਵੰਤ ਦੀਆਂ ਅੱਖਾਂ ਵਿੱਚ ਨੀਂਦ ਦਾ ਨਾਮੋ ਨਿਸ਼ਾਨ ਨਹੀਂ ਸੀਂ। ਉਹ ਅੱਖਾਂ ਅੱਡੀ ਅਸਮਾਨ ਵੱਲ ਤੱਕ ਰਹੀ ਸੀ। ਮੋਟੇ-ਮੋਟੇ ਭੂਰੇ ਬੱਦਲ ਚੰਨ ਨੂੰ ਢੱਕ ਕੇ ਅਸਮਾਨ ਉੱਤੇ ਫੈਲ ਰਹੇ ਸਨ ਪਤਲਾ ਜਿਹਾ ਘਸਮੈਲਾ ਹਨ੍ਹੇਰਾ ਛਾਇਆ ਹੋਇਆ ਸੀ। ਸਤਵੰਤ ਉਠ ਕੇ ਮੰਜੇ ਉੱਤੇ ਬੈਠ ਗਈ। ਹਵਾ ਦਾ ਇਕ ਬੁਲਾ ਨਾਲ ਲੱਗੇ ਨਿੰਮ ਦੇ ਦਰਖਤ ਵਿੱਚ ਉਲਝ ਰਿਹਾ ਸੀ। ਪਰ ਸਤਵੰਤ ਦੀਆਂ ਅੱਖਾਂ ਸਾਹਮਣੇ ਵਾਰ-ਵਾਰ ਜਗਤਾਰ ਆ ਰਿਹਾ ਸੀ। ਕਦੀ ਉਹ ਅੰਬਰ ਦੇ ਚੰਦ ਵੱਲ ਦੇਖਣ ਲੱਗਦੀ ਅਤੇ ਜਗਤਾਰ ਦੇ ਨਕਸ਼ ਚਿਤਵਦੀ। ਕਦੀ ਉਹ ਅੱਖਾਂ ਬੰਦ ਕਰ ਲੈਂਦੀ ਅਤੇ ਉਸ ਦੀ ਕਲਪਨਾ ਕਰਦੀ। ਕਿੰਨਾ ਚਿਰ ਉਹ ਬੇ-ਚੈਨੀ ਦੀ ਹਾਲਤ ਵਿੱਚ ਬੈਠੀ ਰਹੀ। ਉਸ ਦਾ ਅੰਗ-ਅੰਗ ਟੁੱਟਣ ਲੱਗ ਪਿਆ। ਰਾਤ ਦੇ ਆਖਰੀ ਪਹਿਰ ਬੜੀ ਮੁਸ਼ਕਿਲ ਨਾਲ ਨੀਂਦ ਨੇ ਉਸ ਦੀਆਂ ਅੱਖਾਂ ਵਿੱਚ ਪ੍ਰਵੇਸ਼ ਕੀਤਾ।

ਕੁੱਝ ਦਿਨ ਬੀਤਣ ਬਾਅਦ ਸਤਵੰਤ ਕੁਝ ਖ੍ਰੀਦਣ ਦਾ ਬਹਾਨਾ ਬਣਾ ਕੇ ਸ਼ਹਿਰ ਚਲੀ ਗਈ। ਉਸ ਦੇ ਪੈਰ ਆਪ ਮੁਹਾਰੇ ਹੀ ਕਾਲਜ ਵੱਲ ਤੁਰ ਪਏ। ਕਾਲਜ ਵਿੱਚ ਸਭ ਕੁੱਝ ਬਦਲ ਚੁੱਕਿਆ ਸੀ। ਨਾ ਉਹ ਵਿਦਿਆਰਥੀ, ਨਾ ਸਟਾਫ਼ ਸੱਭ ਕੁੱਝ ਖਿੰਡ ਪੁੰਡ ਚੁਕਿਆ ਸੀ ਬਸ ਅਗਰ ਕੋਈ ਸੀ ਤਾਂ ਉਹ ਸੀ ਲੂਟੇ ਮਾਲੀ ਦਾ ਲੜਕਾ ਜੋ ਲੂਟੇ ਦੀ ਮੌਤ ਤੋਂ ਬਾਅਦ ਮਾਲੀ ਦਾ ਕੰਮ ਕਰਦਾ ਸੀ। ਇਸ ਮਾਲੀ ਲੜਕੇ ਦੀ ਉਮਰ ਉਸ ਵੇਲੇ 20-21 ਸਾਲਾਂ ਦੀ ਸੀ ਹੁਣ ਉਹ 50-51 ਸਾਲਾਂ ਦਾ ਹੋ ਗਿਆ ਸੀ। ਸਤਵੰਤ ਦੇ ਕਦਮ ਇਕ ਦਮ ਉਸ ਵੱਲ ਆਪ ਮੁਹਾਰੇ ਚੱਲਣ ਲੱਗੇ। ਸਤਵੰਤ ਉਸ ਕੋਲੋਂ ਜਗਤਾਰ ਬਾਰੇ ਪੁਛਣਾ ਚਾਹੁੰਦੀ ਸੀ ਉਸ ਦਾ ਮਨ ਕਰਦਾ ਸੀ ਕਿ ਉਹ ਉਸ ਮਾਲੀ ਕੋਲ ਬੈਠ ਕੇ ਲੰਬੇ ਸਮੇਂ ਤੀਕਰ ਜਗਤਾਰ ਬਾਰੇ ਗੱਲਾਂ ਕਰੇ ਅਤੇ ਉਸ ਦਾ ਐਡਰੈਸ ਪਤਾ ਕਰੇ। ਉਹ ਮਾਲੀ ਕੋਲ ਬੈਠ ਗਈ ਤੇ ਪੁੱਛਣ ਲੱਗੀ ਤੁਸੀਂ ਮੈਨੂੰ ਪਛਾਣਿਆ ਕਿ ਨਹੀਂ। "ਬੀਬੀ ਜੀ ਚਿਹਰਾ ਦੇਖਿਆ-ਦੇਖਿਆ ਤਾਂ ਲੱਗ ਰਿਹਾ। ਪਰ ਪਛਾਣ ਵਿੱਚ ਨਹੀਂ ਆਇਆ। ਚਲੋ ਤੁਸੀਂ ਆਪ ਹੀ ਦੱਸ ਦਿਓ।" ਹਾਂ ਮਾਲੀ ਸਮਾਂ ਵੀ ਬਹੁਤ ਬੀਤ ਚੁੱਕਿਆ ਹੈ। ਸਤਵੰਤ ਨੇ ਇੱਕ ਲੰਬਾ ਹਾਉਕਾ ਭਰਿਆ ਤੇ ਫਿਰ ਬੋਲਣ ਲੱਗ ਪਈ। ਮੈਂ ਸਤਵੰਤ ਹਾਂ ਇਸੇ ਕਾਲਜ ਵਿੱਚ ਪੜ੍ਹਦੀ ਸਾਂ "ਅੱਛਾ ਬੀਬੀ ਜੀ ਯਾਦ ਆਇਆ। ਤੁਸੀਂ ਗਾਉਂਦੇ ਹੁੰਦੇ ਸੀ ਨਾ? ਬੀਬੀ ਜੀ ਤੁਹਾਡੀ ਆਵਾਜ਼ ਬਹੁਤ ਸੁਰੀਲੀ ਸੀ।" ਅੱਛਾ ਤੂੰ ਇਹ ਦੱਸ ਕਿ ਜਗਤਾਰ ਵੀ ਕਦੇ ਕਾਲਜ ਆਇਆ ਕਿ ਨਹੀਂ? ਹਾਂ ਬੀਬੀ ਜੀ ਕੋਰਸ ਪੂਰਾ ਕਰਨ ਤੋਂ ਲਗਭਗ 4-5 ਸਾਲਾਂ ਤੀਕਰ ਕਾਲਜ ਦੇ ਸਾਲਾਨਾ ਪ੍ਰੋਗਰਾਮ ਵਿੱਚ ਕਾਲਜ ਵਾਲੇ ਉਸ ਨੂੰ ਬੁਲਾਉਂਦੇ ਰਹੇ। ਫਿਰ ਕਦੇ ਉਹ ਕਾਲਜ ਨਹੀਂ ਆਇਆ। ਬੀਬੀ ਜੀ ਇੱਕ ਗੱਲ ਕਹਾਂ ਗੁੱਸਾਂ ਤਾਂ ਨੀ ਕਰੋਗੇ।" ਨਹੀਂ ਮਾਲੀ ਕਹੋ ਕਿਆ ਕਹਿਣਾ ਚਾਹੁੰਦੇ ਹੋ? ਤੁਸੀਂ ਤੇ ਜਗਤਾਰ ਨੇ ਇੱਕ ਨਾਟਕ ਵਿੱਚ ਪਤੀ ਪਤਨੀ ਦਾ ਰੋਲ ਕੀਤਾ ਸੀ। ਉਹ ਨਾਟਕ ਮੈਂ ਵੀ ਦੇਖਿਆ ਸੀ। ਤੁਸੀਂ ਸੱਚੀਂ ਮੁੱਚੀਂ ਪਤੀ ਪਤਨੀ ਲੱਗ ਰਹੇ ਸੀ ਬਹੁਤ ਵਧੀਆ ਐਕਟਿੰਗ ਸੀ ਤੁਹਾਡੀ ਦੋਨਾਂ ਦੀ।

· ਸਤਵੰਤ ਦੀਆਂ ਅੱਖਾਂ ਵਿਚੋਂ ਹੰਝੂ ਮੋਤੀਆਂ ਵਾਂਗ ਕਿਰਨ ਲੱਗੇ ਸਨ। ਉਸ ਦੇ ਪੂਰੇ ਸਰੀਰ ਵਿੱਚ ਝਰਨਾਹਟ ਜਿਹੀ ਹੋਣ ਲੱਗੀ ਸੀ ਮਾਲੀ ਨੇ ਜਿਵੇਂ ਉਸ ਦੀ ਦੁਖਦੀ ਰਗ ਨੂੰ ਜੋਰ ਨਾਲ ਦਬਾ ਦਿੱਤਾ ਸੀ। ਉਸਨੇ ਆਪਣੀ ਚੁੰਨੀ ਦੇ ਲੜ ਨਾਲ ਆਪਣੀਆਂ ਅੱਖਾਂ ਨੂੰ ਸਾਫ ਕੀਤਾ।

ਆਪਣੇ ਸਬਰ ਨੂੰ ਪੱਕਿਆਂ ਕਰਕੇ ਉਹ ਬੋਲਣ ਹੀ ਲੱਗੀ ਸੀ ਪਰ ਵਿਚੋਂ ਹੀ ਟੋਕਦਿਆਂ ਮਾਲੀ ਬੋਲਣ ਲੱਗ ਪਿਆ। "ਬੀਬੀ ਜੀ ਜਗਤਾਰ ਤੁਹਾਨੂੰ ਬਹੁਤ ਯਾਦ ਕਰਦਾ ਹੁੰਦਾ ਸੀ ਉਹ ਮੇਰੇ ਕੋਲ ਕਾਫੀ-ਕਾਫੀ ਦੇਰ ਤੀਕਰ ਬੈਠਾ ਰਹਿੰਦਾ ਸੀ ਤੇ ਫਿਰ ਬੱਸ ਤੁਹਾਡੀਆਂ ਗੱਲਾਂ ਹੀ ਕਰਦਾ ਰਹਿੰਦਾ ਸੀ।" ਹੁਣ ਮਾਲੀ ਦੀਆਂ ਅੱਖਾਂ ਵੀ ਗਿਲੀਆਂ ਸਨ। ਮਾਲੀ ਦੀਆਂ ਗਿਲੀਆਂ ਅੱਖਾਂ ਦੇਖ ਕੇ ਸਤਵੰਤ ਬਹੁਤ ਘਬਰਾ ਗਈ ਸੀ ਅਤੇ ਇਸੀ ਘਬਰਾਹਟ ਬੱਸ ਉਸ ਨੇ ਮਾਲੀ ਨੂੰ ਇਕ ਦਮ ਪੁੱਛਿਆ, "ਹੁਣ ਜਗਤਾਰ ਕਿੱਥੇ ਰਹਿੰਦਾ ਹੈ? ਬਿਨਾਂ ਕੁੱਛ ਬੋਲਿਆਂ ਮਾਲੀ ਦੀਆਂ ਅੱਖਾਂ ਵਿਚੋਂ ਮੋਟੇ-ਮੋਟੇ ਹੰਝੂ ਵਹਿ ਤੁਰੇ ਸਨ। ਸਤਵੰਤ ਦੇ ਅੰਦਰੋਂ ਵੀ ਰੁੱਗ ਭਰਿਆ ਗਿਆ। ਉਸ ਦੀਆਂ ਅੱਖਾਂ ਸਾਮਣੇ ਮਾਨੋ ਹਨੇਰਾ ਜਿਹਾ ਛਾ ਰਿਹਾ ਸੀ। ਮਾਲੀ ਨੇ ਆਪਣੇ ਸਬਰ ਦੀਆਂ ਕੰਨੀਆਂ ਨੂੰ ਪੱਕੇ ਹੱਥੀਂ ਪਕੜਿਆ ਤੇ ਬੋਲਣ ਲੱਗਾ "ਬੀਬੀ ਜੀ ਜਗਤਾਰ ਹੁਣ ਇਸ ਦੁਨੀਆਂ ਵਿੱਚ ਨਹੀਂ ਹੈ। ਉਹ ਸਾਨੂੰ ਸਭ ਨੂੰ ਛੱਡ ਕੇ ਉਥੇ ਚਲਾ ਗਿਆ ਜਿਥੋਂ ਕੋਈ ਕਦੇ ਵਾਪਿਸ ਨਹੀਂ ਆਉਂਦਾ। ਇੱਕ ਐਕਸੀਡੈਂਟ ਵਿੱਚ ਉਸ ਦੀ ਮੌਤ ਹੋ ਗਈ ਸੀ। ਇਹ ਸੁਣ ਕੇ ਸਤਵੰਤ ਪੱਥਰ ਦਾ ਬੁੱਤ ਬਣੀ ਕੁੱਝ ਦੇਰ ਤੀਰਕ ਉਥੇ ਹੀ ਬੈਠੀ ਰਹੀ। ਕੁਝ ਦੇਰ ਬਾਅਦ ਬੜੀ ਮੁਸ਼ਕਿਲ ਨਾਲ ਉਸਦੇ ਬੁਲ ਫਰਕੇ ਸਨ ਉਸ ਨੇ ਪੁਛਿਆ, "ਮਾਲੀ, ਜਗਤਾਰ ਦਾ ਪਰਿਵਾਰ ਕਿੱਥੇ ਆ।"

"ਬੀਬੀ ਜੀ ਪਰਿਵਾਰ ਤਾਂ, ਤਾਂ ਹੁੰਦਾ ਜੇਕਰ ਉਹ ਵਿਆਹ ਕਰਵਾਉਂਦਾ। ਉਹ ਤਾਂ ਕਹਿੰਦਾ ਸੀ ਸਤਵੰਤ ਤੋਂ ਵਗੈਰ ਮੈਂ ਕਿਸੇ ਬਾਰੇ ਸੋਝ ਵੀ ਨਹੀਂ ਸਕਦਾ ਵਿਆਹ ਤਾਂ ਦੂਰ ਦੀ ਗੱਲ ਹੈ। ਮੈਂ ਤਾਂ ਆਪਣੀ ਜਿੰਦਗੀ ਵਿੱਚ ਬਹੁਤ ਕੁੱਝ ਲਿਖਾਂਗਾ ਤੇ ਆਪਣੀ ਰਹਿੰਦੀ ਜਿੰਦਗੀ ਨੂੰ ਸਮਾਜ ਸੇਵਾ ਵਿੱਚ ਲਾਵਾਂਗਾ। ਪਰ ਚੰਦਰੇ ਨੂੰ ਕੀ ਪਤਾ ਸੀ ਕਿ ਜਿੰਦਗੀ ਤਾਂ ਹੈਹੀ ਬਹੁਤ ਥੋੜ੍ਹੀ ਸੀ।

ਹੁਣ ਸਤਵੰਤ ਦੀਆਂ ਅੱਖਾਂ ਵਿੱਚ ਪਾਣੀ ਨਹੀਂ ਸੀ। ਹੰਝੂ ਨਿਕਲ ਜਾਣ ਨਾਲ ਉਸਦੀਆਂ ਅੱਖਾਂ ਖੁਸ਼ਕ ਹੋ ਗਈਆਂ ਸਨ। ਇਕ ਅਮੁੱਕ ਹਨੇਰਾ ਉਸਦੀਆਂ ਅੱਖਾਂ ਸਾਹਮਣੇ ਪਸਰ ਰਿਹਾ ਸੀ। ਉਸ ਦੀ ਆਤਮਾ ਉਸਦੇ ਜਿਸਮ ਦਾ ਸਾਥ ਛੱਡ ਰਹੀ ਸੀ। ਉਹ ਉਥੇ ਹੀ ਗੂੜ੍ਹੀ ਨੀਂਦ ਸੌਂ ਗਈ ਸੀ ਅਤੇ ਮੁੜ ਕਦੇ ਉਸ ਨੀਂਦ ਵਿਚੋਂ ਨਹੀਂ ਉੱਠੀ। ਮਾਲੀ ਉਸ ਦੇ ਘਰ-ਵਾਲਿਆਂ ਨੂੰ ਸੂਚਿਤ ਕਰਨ ਲਈ ਅੱਕੀਂ ਪਲਾਹੀਂ ਹੱਥ ਮਾਰਦਾ ਫਿਰਦਾ ਸੀ। ਸਤਵੰਤ ਉਥੇ ਹੀ ਪਈ ਸੁੰਨ ਬਰਫ਼ ਬਣ ਚੁੱਕੀ ਸੀ।

*93161-33498*

----- 0 -----

## ਛੂਤ ਛਾਤ

*ਜੋਗਿੰਦਰ ਸਿੰਘ ਬੇਦੀ*

ਕਿਵੇਂ ਹੋਵੇ ਦੂਰ ਛੂਤ-ਛਾਤ ਦੀ ਬਿਮਾਰੀ
ਸਦੀਆਂ ਤੋਂ ਚਲੀ ਆ ਰਹੀ ਇਹ ਮਹਾਮਾਰੀ
ਪੱਕਾ ਇਲਾਜ ਕੋਈ ਨਜ਼ਰ ਨਹੀਂ ਆਉਂਦਾ।
ਜੋ ਵੀ ਕਰਦਾ ਉਹ ਲੜਖੜਾਉਂਦਾ
ਸਹੀ ਚਕਿਤਸਾ ਕਿਥੋਂ ਲਿਆਈਏ
ਜਿਸ ਦੇ ਨਾਲ ਛੁਟਕਾਰਾ ਪਾਈਏ।
ਐਸ ਡਾਕਟਰ ਕਿਥੋਂ ਲਿਆਈਏ
ਤਾਂ ਜੋ ਇਸ ਖੁਰਾ ਖੋਜ ਮਟਾਈਏ।
ਇਹ ਹੈ ਅਸਮਾਜਿਕ ਦੀਰਘ ਰੋਗ
ਕਿਸ ਤਰ੍ਹਾਂ ਇਸ ਦਾ ਪਾਈਏ ਭੋਗ
ਆਓ ਸਭ ਮਿਲ ਕੇ ਕਰੀਏ ਯਤਨ
ਇਸ ਘੁਣ ਤੋਂ ਬਚਾਈਏ ਵਤਨ
ਦੇਸ ਅਪਣੇ ਨੂੰ ਖੁਸ਼ਹਾਲ ਬਣਾਈਏ
ਪੂਰਾ ਤਾਣ ਇਸ ਤੇ ਲਾਈਏ
ਅਸਪਰਸ਼ਤਾ ਨੂੰ ਜੜ੍ਹ ਤੋਂ ਪੁਟੀਏ
ਛੂਤ-ਛਾਤ ਦੀ ਸੰਘੀ ਘੁਟੀਏ
ਆਏ ਦੇਸ਼ ਤੇ ਨਵਾਂ ਸਵੇਰਾ
ਨਾ ਕੋਈ ਕਹੇ ਮੇਰਾ ਨਾ ਹੀ ਤੇਰਾ।

*97174-84932*

----- 0 -----

# ਕਲਮਾਂ ਦੇ ਹਮਸਫ਼ਰ

-ਅਵਤਾਰ ਸਿੰਘ ਮਹਿਤਪੁਰੀ

**ਭੁਪਿੰਦਰ ਮਟੌਰਵਾਲਾ** ਪੁਆਧ ਖੇਤਰ ਦੇ ਬੈਦਵਾਨਾਂ ਦੇ ਪਿੰਡ ਮਟੌਰ ਦਾ ਜੰਮਪਲ ਹੈ। ਮੁਢਲੀ ਵਿਦਿਆ ਪਿੰਡ ਦੇ ਪ੍ਰਾਇਮਰੀ ਸਕੂਲ ਤੇ ਦਸਵੀਂ ਤੱਕ ਦੀ ਵਿਦਿਆ ਖਾਲਸਾ ਹਾਈ ਸਕੂਲ (ਅੰਬ ਸਾਹਿਬ) ਫੇਜ਼-8, ਮੁਹਾਲੀ ਤੋਂ ਕੀਤੀ। ਛੋਟੀ ਉਮਰੇ ਹੀ ਮਟੌਰਵਾਲਾ ਨੂੰ ਤੁਕਬੰਦੀ ਕਰਨ ਦੀ ਆਦਤ ਸੀ। ਸਮੇਂ ਦੇ ਬੀਤਣ ਨਾਲ ਇਹ ਸ਼ੌਕ ਜਵਾਨ ਹੋ ਗਿਆ। ਜੀਵਨ ਦੇ ਹਰ ਪਹਿਲੂ ਅਤੇ ਸਮਾਜਿਕ ਚੌਗਿਰਦੇ ਨੂੰ ਆਪਣੀ ਕਲਾਤਮਿਕ ਅਤੇ ਸਾਹਿਤਕ ਸਮਝ ਮੁਤਾਬਿਕ ਆਪਣੀਆਂ ਕਵਿਤਾਵਾਂ, ਗਜ਼ਲਾਂ ਅਤੇ ਗੀਤਾਂ ਨੂੰ ਆਪਣਾ ਸਾਹਿਤਕ ਫਰਜ਼ ਸਮਝਦਾ ਹੋਇਆ



ਸੰਪਾਦਕ, ਲੇਖਕ ਨਾਲ ਗੱਲਬਾਤ ਕਰਦੇ ਹੋਏ।

ਸਾਹਿਤਕ ਲਿਵਾਸ ਪਹਿਨਾਉਂਦਾ ਰਿਹਾ। ਆਪਣੀ ਸਰਕਾਰੀ ਨੌਕਰੀ ਦੇ ਨਾਲ-ਨਾਲ ਸ਼ੌਕੀਆਂ ਗਾਇਕੀ ਦਾ ਸਫਰ ਅਜੇ ਤੱਕ ਚੱਲਿਆ ਆ ਰਿਹਾ ਹੈ। ਭੁਪਿੰਦ੍ਰ ਮਟੋਰਵਾਲਾ ਨੂੰ 8 ਗੀਤ ਸੰਗ੍ਰਿਹਾਂ ਤੋਂ ਇਲਾਵਾ ਵਾਰਤਿਕ ਵਿੱਚ ਹੱਥ ਅਜਮਾਇਆ ਹੈ। ਪਿਛੇ ਜਿਹੇ ਆਪਣੇ ਇਲਾਕੇ ਦੀ ਬੋਲਚਾਲ ਦੀ ਅਸਲ ਬੋਲੀ ਵਿੱਚ ਪੁਆਧੀ ਬੋਲੀ ਰਾਹੀਂ "ਪੁਆਧ ਕੇ ਘਰਾਟਾਂ ਦਾ ਆਟਾ" ਨਾਮ ਦੀ ਪੁਸਤਕ ਵੀ ਪੰਜਾਬੀ ਮਾਂ ਬੋਲੀ ਦੀ ਝੋਲੀ ਵਿੱਚ ਪਾਈ ਹੈ।

ਅਨੇਕਾਂ ਹੀ ਗਾਇਕ ਕਲਾਕਾਰ ਆਪਣੀਆਂ ਆਵਾਜ਼ਾਂ ਨਾਲ ਇਸ ਕਲਮ ਤੋਂ ਨਿਕਲੇ ਗੀਤਾਂ ਨੂੰ ਗਾ ਕੇ ਅੱਜ ਬੁਲੰਦੀਆਂ ਨੂੰ ਛੂਹ ਰਹੇ ਹਨ। ਲੋਕ ਮਨਾਂ ਦੀ ਤਰਜ਼ਮਾਨੀ ਕਰਨੀ, ਸਮੇਂ ਦੇ ਨਾਲ-ਨਾਲ ਚੱਲਣਾ, ਹੱਕ ਸੱਚ ਦੀ ਗੱਲ ਕਰਨੀ, ਅਮਨ ਪਿਆਰ, ਸਰਬੱਤ ਦਾ ਭਲਾ ਮੰਗਣਾਂ, ਲੋਕ ਸੇਵਾ, ਮਾਨਵਤਾ ਨੂੰ ਪਿਆਰ ਕਰਨਾ ਇਸ ਕਲਾਕਾਰ ਦੀਆਂ ਖਾਸ ਖੂਬੀਆਂ ਹਨ।

ਕੁੱਝ ਸਮਾਂ ਪਹਿਲਾਂ ਹੀ ਮੇਰੀ ਮੁਲਾਕਾਤ ਇਸ ਮਹਾਨ ਲੇਖਕ ਨਾਲ ਮੇਰੇ ਮਿੱਤਰ ਸ. ਗੁਰਨਾਮ ਸਿੰਘ ਆਰਟਿਸਟ ਦੇ ਘਰ ਹੋਈ ਸੀ। ਭੁਪਿੰਦਰ ਨੇ ਮੈਨੂੰ ਦੱਸਿਆ ਕਿ 1996 ਵਿੱਚ "ਦਿਲ ਦੀ ਹੂਕ" ਗੀਤ ਸੰਗ੍ਰਿਹ ਨਾਲ ਬੜੇ ਲੰਮੇ ਅਰਸੇ ਦੀ ਕਾਵਿਕ ਘਾਲਣਾਂ ਤੋਂ ਬਾਅਦ ਪਹਿਲੀ ਪੁਲਾਂਘ ਪੁੱਟੀ ਸੀ। ਫਿਰ ਪਿਛੇ ਮੁੜ ਕੇ ਨਹੀਂ ਵੇਖਿਆ। ਸੁਰਜੀਤ ਬਿੰਦਰਖੀਆ ਅਤੇ ਹਰਦੀਪ ਵਰਗੇ ਗਾਇਕ ਭੁਪਿੰਦਰ ਮਟੌਰਵਾਲਾ ਦੇ ਗੀਤਾਂ ਨਾਲ ਸਥਾਪਿਤ ਗਾਇਕ ਬਣੇ ਹਨ। ਇਨ੍ਹਾਂ ਸ਼ਬਦ ਦਾ ਉਸਨੇ ਆਪਣੀ ਕਿਤਾਬ "ਪੁਆਧ ਕੇ ਘਰਾਟਾਂ ਕਾ ਆਟਾ" ਵਿੱਚ ਵੀ ਜ਼ਿਕਰ ਕੀਤਾ ਹੈ।

ਉਹ ਸ਼ੁਧ ਪੰਜਾਬੀਅਤ ਦਾ ਪਹਿਰੇਦਾਰ ਗੀਤਕਾਰ ਹੈ। ਡਾ. ਰਘਬੀਰ ਸਿੰਘ ਅਨੁਸਾਰ ਗੀਤਕਾਰ ਨੇ ਪੰਜਾਬ ਦੀਆਂ ਪ੍ਰਸਿੱਧ ਪ੍ਰੇਮ ਕਥਾਵਾਂ ਨੂੰ ਨਿੱਜੀ ਭਾਵਾਂ ਨਾਲ ਜੋੜ ਕੇ ਗੀਤਾਂ ਵਿੱਚ ਗੁੰਦਿਆਂ ਹੈ। ਮੈਂ ਅਦਾਰਾ "ਭਾਈ ਦਿੱਤ ਸਿੰਘ ਪੱਤ੍ਰਿਕਾ" ਵੱਲੋਂ ਭੁਪਿੰਦਰ ਮਟੋਰਵਾਲਾ ਨੂੰ ਹਾਰਦਿਕ ਵਧਾਈ ਦਿੰਦਾ ਹੋਇਆ ਕਾਮਨਾ ਕਰਦਾ ਹਾਂ ਕਿ ਇਸ ਪ੍ਰਕਾਰ ਭਵਿੱਖ ਵਿੱਚ ਵੀ ਆਪਣੀਆਂ ਕਵਿਤਾਵਾਂ, ਗਜ਼ਲਾਂ ਅਤੇ ਗੀਤਾਂ ਨਾਲ ਪੰਜਾਬੀ ਮਾਂ ਬੋਲੀ ਦੀ ਸੇਵਾ ਕਰਦਾ ਰਹੇ
।

*93161-33498*

ਭੁਪਿੰਦਰ ਮਟੌਰਵਾਲੇ ਦੀਆਂ ਰਚਨਾਵਾਂ ਅਗਲੇ ਪੰਨੇ 'ਤੇ ਪੇਸ਼ ਹਨ

## ਭੁਪਿੰਦਰ ਸਿੰਘ ਮਟੌਰਵਾਲੇ ਦੀਆਂ ਕੁੱਝ ਕਵਿਤਾਵਾਂ

## ਸ੍ਰੀ ਗੁਰੂ ਗ੍ਰੰਥ ਸਾਹਿਬ

ਸਦਾ ਸੀਸ ਝੁਕਾਵਾਂ,
ਗੁਰੂ ਗ੍ਰੰਥ ਸਾਹਿਬ ਨੂੰ।
ਦਿਲ ਵਿੱਚ ਵਸਾਵਾਂ।
ਗੁਰੂ ਗ੍ਰੰਥ ਸਾਹਿਬ ਨੂੰ।
ਸਦਾ ਸੀਸ.........।
ਭਗਤਾਂ ਦੀ ਰਚਨਾ,
ਗੁਰੂਆਂ ਸਤਿਕਾਰੀ।
ਇਹਦੇ ਤੁੱਲ ਨਾ ਕੋਈ,
ਮੰਨਦੇ ਨਰ ਨਾਰੀ।
ਸਿਮਰਾਂ ਸੁੱਖ ਪਾਵਾਂ,
ਗੁਰੂ ਗ੍ਰੰਥ ਸਾਹਿਬ ਨੂੰ।
ਸਦਾ ਸੀਸ.........।
ਅਨਮੋਲ ਖਜ਼ਾਨਾ,
ਸ਼ਾਹਕਾਰ ਗੁਰਾਂ ਦਾ।
ਸਭ 'ਤੇ ਇਹ ਸਾਂਝਾ,
ਉਪਕਾਰ ਗੁਰਾਂ ਦਾ।
ਵਿਸਰਾਂ ਮਰ ਜਾਵਾਂ,
ਗੁਰੂ ਗ੍ਰੰਥ ਸਾਹਿਬ ਨੂੰ।
ਸਦਾ ਸੀਸ.........।
ਸਭ ਤੋਂ ਇਹ ਉੱਤਮ,
ਵਿੱਚ ਅੰਮ੍ਰਿਤ ਸਾਰੇ।
ਉਪਦੇਸ਼ ਚਹੁੰ ਵਰਨਾਂ,
ਹੈ ਸਾਂਝਾ ਪਿਆਰੇ।
ਸੱਚ ਖੋਲ੍ਹ ਸੁਣਾਵਾਂ,
ਗੁਰੂ ਗ੍ਰੰਥ ਸਾਹਿਬ ਨੂੰ।
ਸਦਾ ਸੀਸ.........।
ਸੁੱਚਾ, ਸੱਚ, ਚਾਨਣ,
ਭਿੰਨ ਭੇਦ ਮਿਟਾਵੇ।
ਜੱਗ ਤੇ ਕਿੰਝ ਜੀਣਾ,
ਇਹ ਜਾਚ ਸਿਖਾਵੇ।
ਸੱਚੋ ਸੱਚ ਗਾਵਾਂ,
ਗੁਰੂ ਗ੍ਰੰਥ ਸਾਹਿਬ ਨੂੰ।
ਸਦਾ ਸੀਸ.........।

## ਸ਼ਿਅਰ

ਜ਼ੁਲਮ ਕਦੇ ਵੀ ਜਿੱਤਦਾ ਨਹੀਂ,
ਬੜਾ ਜਾਬਰਾਂ ਜ਼ੁਲਮ ਕਮਾਇਆ ਏ।
ਕਿਸੇ ਧਰਮ ਮੁਕਾਉਣਾ ਚਾਹਿਆ ਏ,
ਕਿਸੇ ਡੁੱਬਦਾ ਧਰਮ ਬਚਾਇਆ ਏ।
ਕਿਸੇ ਚੁੰਮਿਆ ਤੱਤੀਆਂ ਤਵੀਆਂ ਨੂੰ।
ਕਿਸੇ ਹੱਸ ਹੱਸ ਸੀਸ ਕਟਾਇਆ ਏ।
ਜਦ ਲੋੜ ਪਈ ਤਾਂ ਧਰਮ ਲਈ,
ਸਾਰਾ ਸਰਬੰਸ ਲੁਟਾਇਆ ਏ।

---- 0 ----

## ਸ਼ਿਅਰ

ਦਸਮੇਸ਼ ਪਿਤਾ ਤੇਰੇ ਲਾਲਾਂ ਨੇ,
ਜਿੰਦ ਜਾਨ ਲੁਟਾ ਕੇ ਰੱਖ ਦਿੱਤੀ।
ਸਿੱਖ ਕੌਮ ਦੀ ਸਾਰੇ ਜੱਗ ਅੰਦਰ,
ਉਨ੍ਹਾਂ ਸ਼ਾਨ ਵਧਾ ਕੇ ਰੱਖ ਦਿੱਤੀ।
ਲਿਖ ਇਤਿਹਾਸ ਨਵਾਂ ਕੁਰਬਾਨੀ ਦਾ,
ਨਵੀਂ ਗੱਲ ਬਣਾ ਕੇ ਰੱਖ ਦਿੱਤੀ।
ਜੋ ਹਸ਼ਰ ਤੀਕਰਾਂ ਬੁਝ ਨਾ ਸਕੇ,
ਉਹ ਜੋਤ ਜਗਾ ਕੇ ਰੱਖ ਦਿੱਤੀ।

---- 0 ----

## ਸ਼ਿਅਰ

ਲਾੜੀ ਮੌਤ ਵਿਆਹੁਣੀ ਹੱਕ ਯੋਧਿਆਂ ਦਾ,
ਹੱਕ ਆਪਣਾ ਅਦਾ ਨੇ ਕਰ ਜਾਂਦੇ।
ਹਸ਼ਰ ਤੀਕਰਾਂ ਤਿਨ੍ਹਾਂ ਨੂੰ ਯਾਦ ਕਰਦੇ,
ਜਿਹੜੇ ਦੇਸ਼ ਤੇ ਕੌਮ ਲਈ ਮਰ ਜਾਂਦੇ।
ਦਾਨੀ, ਭਗਤ ਤੇ ਸੂਰਮੇ ਜੱਗ ਸਾਂਝੇ,
ਹਰ ਦੁੱਖ ਨੂੰ ਹੱਸ ਕੇ ਜਰ ਜਾਂਦੇ।
ਦੇਸ਼ ਪਿਆਰ ਦੀ ਵਾਸਨਾ ਰਹੇ ਆਉਂਦੀ,
ਦਾਮਨ ਐਸਿਆਂ ਫੁੱਲਾਂ ਨਾਲ ਭਰ ਜਾਂਦੇ।

---- 0 ----

*ਭਾਈ ਦਿੱਤ ਸਿੰਘ ਪੱਤ੍ਰਿਕਾ ਲਈ ਵਿਸ਼ੇਸ਼*

# ਵਿਅੰਗ ਚੌਕੇ



*ਪ੍ਰੋ: ਜਸਵੰਤ ਸਿੰਘ ਕੈਲਵੀ*

### ❀ ਵਿਕਾਸ ਨ੍ਹੇਰੀ ❀

ਬੂਹੇ ਬਾਰੀਆਂ ਕਰ ਲਓ ਬੰਦ ਭਾਈ,
ਚੱਲ ਰਹੀ ਹੈ, ਵੇਖੋ ! ਵਿਕਾਸ ਨ੍ਹੇਰੀ।
ਸਭਿਆਚਾਰ ਦੇ ਹੋਏ ਨੇ ਚਾਰ ਟੋਟੇ,
ਕਦਰਾਂ ਕੀਮਤਾਂ ਹੋਈਆਂ ਨੇ ਢਹਿ ਢੇਰੀ !
ਪੁੱਟੇ ਗਏ ਪੁਰਾਣੇ ਬੋਹੜ ਪਿੱਪਲ,
ਹਿੱਲ ਗਈ ਹੈ ਜੜ੍ਹਾਂ ਤੋਂ ਹਰ ਬੇਰੀ !
ਡੱਕੇ ਠਾਣਿਆਂ 'ਚ ਟੀਚਰ ਕੈਲਵੀ ਜੀ !
ਮੁੱਖ ਮੰਤਰੀ ਦੀ ਲੱਗਦੈ ਅੱਜ ਫੇਰੀ !

----- 0 -----

### ❀ ਕੋਈ ਨਾ ਮੀਤ ਹੋਇਆ ❀

ਭਾਰ ਗ਼ਮਾਂ ਦਾ ਚੁੱਕਿਆ ਅਸਾਂ ਵਾਧੂ,
ਜਿਸਮ ਸੁੱਕ ਕੇ ਵਾਂਗ ਤਵੀਤ ਹੋਇਆ।
ਸਮਾਂ ਜ਼ਿੰਦਗੀ ਦਾ ਜਿਹੜਾ ਲੰਘਿਆ ਏ,
ਸਮਝੋ ਨਰਕ ਦੇ ਵਿੱਚ ਬਤੀਤ ਹੋਇਆ।
ਲਾਰੇ ਸੁਰਗ ਦੇ ਲਾਉਂਦੇ ਨੇ ਨਿੱਤ ਲੀਡਰ,
ਸੁਰਗ ਮਿਲੂ ਅਵੱਸ਼, ਪ੍ਰਤੀਤ ਹੋਇਆ।
ਐਵੇਂ ਗਧਿਆਂ ਦੇ ਹੱਕ 'ਚ ਵੋਟ ਪਾਈ,
ਵਕਤ ਆਇਆ ਤਾਂ ਕੋਈ ਨਾ ਮੀਤ ਹੋਇਆ।

----- 0 -----

### ❀ ਮਿਲੇ ਕਿੱਥੋਂ ? ❀

ਓਸ ਬੰਦੇ ਨੂੰ ਤੁਸੀਂ ਇਨਸਾਨ ਸਮਝੋ,
ਬੋਲ ਬਾਣੀ ਹੈ ਜੀਹਦੀ ਇਨਸਾਨ ਵਰਗੀ।
ਬਾਜ਼ ਆਉਂਦੇ ਨਹੀਂ ਉਹ ਸ਼ੈਤਾਨੀਆਂ ਤੋਂ,
ਖਸਲਤ ਜੀਹਨਾਂ ਦੀ ਹੁੰਦੀ ਸ਼ੈਤਾਨ ਵਰਗੀ।
ਉਹ ਆਦਮੀ ਹੁੰਦਾ ਹੈ ਬਿਰਧ ਬੁੱਢਾ,
ਹੁੰਦੀ ਚਾਲ ਨਹੀਂ, ਜੀਹਦੀ ਜੁਆਨ ਵਰਗੀ।
ਐਸਾ ਆਦਮੀ ਕੈਲਵੀ ਢੂੰਡਦਾ ਹਾਂ,
ਅਕਲ, ਕੋਲ ਹੈ ਜੀਹਦੇ ਲੁਕਮਾਨ ਵਰਗੀ।

----- 0 -----

### ❀ ਅਸਲ ਦੌਲਤ ❀

ਪੈਸਾ, ਕੋਠੀ ਜਾਂ ਕਾਰ ਨਹੀਂ ਅਸਲ ਦੌਲਤ,
ਅਸਲ ਦੌਲਤ ਹੈ, ਨੇਕ ਕਿਰਦਾਰ ਮਿੱਤਰਾ !
ਸੂਝ ਸਮਝ ਤੇ ਚੇਤਨਾ ਅਸਲ ਦੌਲਤ,
ਸਹਿਜ ਜੀਵਨ ਤੇ ਨਾਲ ਇਕਰਾਰ! ਮਿਤਰਾ !
ਥੋੜ ਚਿਰੇ ਹੁਲਾਰੇ, ਸਭ ਨਸ਼ੇ ਦੇਂਦੇ,
ਐਸ਼ ਪ੍ਰਸਤੀ ਨਹੀਂ ਲਾਉਂਦੀ ਪਾਰ, ਮਿੱਤਰਾ !
ਜਿਹੜਾ ਨਾਲ ਬੁਰੀਆਂ ਦੇ ਜੂਝਦਾ ਏ,
ਲੈਂਦਾ ਕੈਲਵੀ ਜੀਵਨ ਸੰਵਾਰ ਮਿੱਤਰਾ !

----- 0 -----

### ❀ ਵੱਡਾ ਆਦਮੀ ❀

ਵੱਡਾ ਆਦਮੀ ਉਹ ਨਹੀਂ, ਘਰ ਜਿਸਦੇ,
ਕਈ ਵੱਡੀਆਂ ਕਾਰਾਂ ਖਲੋਤੀਆਂ ਨੇ।
ਵੱਡਾ ਕੱਦ ਉਹਦਾ ਜੀਹਦੇ ਮਨ ਅੰਦਰ,
ਕੁਤਬ ਵਾਂਗ ਵਿਚਾਰਾਂ ਖਲੋਤੀਆਂ ਨੇ।
ਮਿਹਨਤ ਆਦਮੀ ਦੀ, ਰੰਗ ਭਾਗ ਲਾਏ,
ਬੂਹੇ ਢੁੱਕ ਬਹਾਰਾਂ ਖਲੋਤੀਆਂ ਨੇ।
ਹਾਰ ਜਾਏ ਜੋ ਕੈਲਵਲੀ ਹੌਂਸਲੇ ਨੂੰ,
ਦਰ, ਉਹਦੇ ਤੇ ਹਾਰਾਂ ਖਲੋਤੀਆਂ ਨੇ।

----- 0 -----

*9878381474*

# ਮੈਲੀਆਂ ਨਿਗਾਹਾਂ



*ਹਰਬੰਸ ਸਿੰਘ ਸ਼ਾਨ*

ਧੀਆਂ ਭੈਣਾਂ ਸਭ ਦੀਆਂ ਹੋਣ ਸਾਝੀਆਂ
ਕੁਝ ਸੋਚ ਤੇ ਸਮਝ ਮੇਰੇ ਯਾਰ ਲਿਆ ਕਰ।
ਮੈਲੀਆਂ ਨਿਗਾਹਾਂ ਨਾਲ ਝਾਕਣ ਤੋਂ ਪਹਿਲਾਂ
ਕਦੇ ਆਪਣੇ ਘਰੇ ਵੀ ਨਿਗ੍ਹਾ ਮਾਰ ਲਿਆ ਕਰ।
ਲਾਕੇ ਵਾਲਾਂ ਨੂੰ ਤੂੰ ਜੈਲ ਮਾਰੇਂ ਗਲੀਆਂ 'ਚ ਗੇੜੇ।
ਸ਼ਾਇਦ ਸ਼ਰਮ-ਹਯਾ ਨਾ ਰਹੀ ਤੇਰੇ ਨੇੜੇ ਤੇੜੇ।
ਮੋਢਿਆਂ ਦੇ ਉਪਰੋਂ ਦੀ ਫਿਰੇਂ ਥੁੱਕਦਾ
ਯਾਰਾ ਮਾੜੀ ਮੋਟੀ ਗੱਲ ਤਾਂ ਸਹਾਰ ਲਿਆ ਕਰ।
ਮੈਲੀਆਂ ਨਿਗਾਹਾਂ............।
ਤੇਰਾ ਬਾਪੂ ਹੋਇਆ ਰਹਿੰਦਾ ਖੇਤੀ ਮਿੱਟੀ ਨਾਲ ਮਿੱਟੀ।
ਬਿਨ੍ਹਾਂ ਉਮਰੋਂ ਬੁਢਾਪਾ ਆਇਆ ਦਾੜ੍ਹੀ ਹੋਈ ਚਿੱਟੀ।
ਸਾਰਾ ਦਿਨ ਡੱਕਾ ਨਾ ਤੂੰ ਦੂਹਰਾ ਕਰਦਾ
ਕਦੇ ਪਿਉ ਦਾ ਵੰਡਾ ਵੀ ਭੋਰਾ ਭਾਰ ਲਿਆ ਕਰ।
ਮੈਲੀਆਂ ਨਿਗਾਹਾਂ............।
ਉਂਝ ਢਾਈ ਦਿਨ ਭੇਡ ਤੇ ਵੀ ਆਉਂਦੀ ਏ ਜਵਾਨੀ।
ਜਦੋਂ ਸਿਰ ਆਣ ਪੈਂਦੀ ਫੇਰ ਚੇਤੇ ਆਉਂਦੀ ਨਾਨੀ।
ਉਸ ਨੂੰ ਛੱਡੇ ਨਾ ਘਰ ਦਾ ਨਾ ਬਾਹਰ ਦਾ।
ਜੀਹਨੇ ਏਸ ਚੰਦਰੀ ਦਾ ਹੰਕਾਰ ਲਿਆ ਕਰ।
ਮੈਲੀਆਂ ਨਿਗਾਹਾਂ............।
ਜਿਸ ਥਾਲੀ ਵਿੱਚ ਖਾਈਏ ਉਹ 'ਚ ਕਰੀਏ ਨਾ ਛੇਕ।
ਕਹੇ ਬਗਲੀ ਦਾ "ਸ਼ਾਨ, ਬੁੱਧ ਰੱਖੀਏ ਬਿਬੇਕ।
'ਹੱਥ ਨੂੰ ਏ ਹੱਥ' ਜੋ ਸਿਆਣਿਆ ਦਾ ਤੱਥ
ਅਨਮੋਲ ਇਹ ਬਚਨ ਵਿਚਾਰ ਲਿਆ ਕਰ
ਮੈਲੀਆਂ ਨਿਗਾਰਾਂ............।

----- 0 -----

# ਪੰਜਾਬੀ ਮਾਂ ਬੋਲੀ



*ਅਮਰੀਕ ਸਿੰਘ*
*ਤਲਵੰਡੀ ਕਲਾਂ*

ਮਾਂ ਬੋਲੀਏ ਤੇਰੇ ਲਈ ਜੇ,
ਹਰ ਪਲ ਹੁਣ ਮੈ ਲਾਵਾਂਗਾ।
ਫੇਰ ਕਿਤੇ ਮੈਂ ਜਾ ਕੇ ਤੇਰਾ,
ਥੋੜ੍ਹਾ ਜਿਹਾ ਕਰਜ਼ ਚੁਕਾਵਾਂਗਾ।
ਮੇਰੀ ਕਲਮ ਜਦੋਂ ਵੀ ਕਿਤੇ,
ਤੇਰਾ ਕਰਜ਼ ਚੁਕਾਉਂਦੀ ਏ।
ਅਗਲੇ ਦਿਨੀਂ ਹੀ ਕੋਈ ਸਭਾ,
ਮਾਣ ਦੇ ਨਾਲ ਬੁਲਾਉਂਦੀ ਏ।
ਤੈਥੋਂ ਮੂੰਹ ਜਿਹੜਾ ਮੋੜੇਗਾ,
ਮੂੰਹ ਨਾ ਉਹਨੂੰ ਲਾਵਾਂਗਾ।
ਫੇਰ ਕਿਤੇ ਮੈਂ ਜਾ ਕੇ ਤੇਰਾ..............।
ਤੇਰੇ ਬੋਲਾਂ ਜਹੀ ਮਿਠਾਸ,
ਹੋਰ ਕਿਤੋਂ ਮੈਨੂੰ ਲੱਭਦੀ ਨਹੀਂ।
ਤੇਰੇ ਸਾਹਮਣੇ ਹੋਰ ਕੋਈ,
ਭਾਸ਼ਾ ਮੈਨੂੰ ਫਬਦੀ ਨਹੀਂ।
ਤੂੰ ਹੀ ਮੈਨੂੰ ਪਛਾਣ ਦੁਆਈ,
ਤੇਰੇ ਹੀ ਗੁਣ ਗਾਵਾਂਗਾ।
ਫੇਰ ਕਿਤੇ ਮੈਂ ਜਾ ਕੇ ਤੇਰਾ...............।
ਤੇਰੇ ਬੋਲ ਸੁਣਨ ਵਾਲੇ ਨੂੰ,
ਕੀਲ ਕੇ ਕੋਲ ਬੈਠਾਉਂਦੇ ਨੇ।
ਏਸੇ ਕਰਕੇ ਤੇਰੇ ਉਤੋਂ ਦੀ,
ਨੋਟਾਂ ਦਾ ਮੀਂਹ ਵਰਾਉਂਦੇ ਨੇ।
ਤੇਰੇ ਗੁਣਾਂ ਦੀ ਮਹਿਕ ਮੈਂ,
ਪੂਰੇ ਜਗ ਵਿੱਚ ਫੈਲਾਵਾਂਗਾ।
ਫੇਰ ਕਿਤੇ ਮੈਂ ਜਾਕੇ ਤੇਰਾ..................।
ਮਾਂ ਬੋਲੀ ਦੇ ਨਾਮ ਦੀ ਜੇ ,
ਹੱਥ ਵਿੱਚ ਫੜ੍ਹਦਾ ਝੰਡੀ ਨਾ।
ਰਹਿ ਜਾਣਾ ਸੀ ਅਮਰੀਕ'ਕੱਲਾ
ਬਣਦਾ ਮੈਂ"ਤਲਵੰਡੀ' ਨਾ।
ਮਾਂ ਬੋਲੀ ਦੀ ਗੋਦ'ਚ ਬਹਿਕੇ,
ਰਹਿੰਦੀ ਜ਼ਿੰਦਗੀ ਲੰਘਾਵਾਂਗਾ।
ਫੇਰ ਕਿਤੇ ਮੈਂ ਜਾ ਕੇ ਤੇਰਾ.................।

----- 0 ----- *9463542896.*



# ਪੈਸਾ

*ਮੇਜਰ ਸਿੰਘ ਇਸਰੂ*
*75080-32052*

ਪੈਸਾ ਪੈਸਾ ਕਰਦੀ ਨੀ,
ਮੈਂ ਆਪੇ ਪੈਸਾ ਹੋਈ।
ਪੈਸਾ ਮੈਂ ਵਿੱਚ, ਮੈਂ ਪੈਸੇ ਵਿੱਚ,
ਫ਼ਰਕ ਨਾ ਰਹਿਆ ਕੋਈ।
ਜਿਸ ਤਰੀਕੇ ਇਕੱਠਾ ਹੁੰਦਾ,
ਕਰੋ ਇਕੱਠਾ ਭਾਈ।
ਪੈਸਾ ਦੂਜੇ ਦਾ ਤੁਸੀਂ ਵਰਤੋ,
ਭਾਵੇਂ ਦੁਖੀ ਰਹੇ ਹਰਜਾਈ।
ਆਪ ਦੀ ਧੇਲੀ ਕਦੇ ਨਾ ਕੱਢੋ,
ਕਹਿਦੋ ਖੋਈ ਖੋਈ।
ਪੈਸਾ ਪੈਸਾ ਕਰਦੀ ਨੀ............।
ਪੈਸੇ ਨਾਲ ਹੀ ਤੁਹਾਡੀ ਸ਼ੋਭਾ,
ਇਸ ਦੁਨੀਆਂ ਵਿੱਚ ਹੋਣੀ,
ਵਿੱਚ ਗਰੀਬੀ ਇਜ਼ਤ ਮਾਣ,
ਨਹੀਂ ਕੋਲ ਤੁਹਾਡੇ ਖਲੋਣੀ।
ਸਾਰੇ ਪਰਸੂ ਪਰਸੂ ਕਹਿੰਦੇ,
ਪਰਸੂ ਰਾਮ ਨਾ ਕਹਿੰਦਾ ਕੋਈ।
ਪੈਸਾ ਪੈਸਾ ਕਰਦੀ ਨੀ............।
ਮਾਪਿਆਂ ਦੇ ਦੁਖੀ ਹਿਰਦੇ ਦਾ,
ਕੋਈ ਖਿਆਲ ਨਾ ਕਰਿਓ।
ਜੋ ਕੁਝ ਹੈ ਕੋਲ ਉਨ੍ਹਾਂ ਦੇ
ਸਾਰਾ ਹੀ ਕੱਢਵਾ ਲਇਓ।
ਆਪਣੇ ਪੈਸੇ ਨੂੰ ਹੱਥ ਨਾ ਲਾਇਓ,
ਜਿੰਨਾ ਮਰਜ਼ੀ ਮੰਗੇ ਕੋਈ।
ਪੈਸਾ ਪੈਸਾ ਕਰਦੀ ਨੀ............।
ਮਾਲਕ ਆਪਣੇ ਦਾ ਕਮਾਇਆ ਪੈਸਾ,
ਆਪਣੇ ਕਾਬੂ ਕਰ ਲਇਓ,
ਉਸਦੀ ਖੁਸ਼ਬੂ ਬਾਹਰ ਨਾ ਆਵੇ,
ਕਿਸੇ ਹੋਰ ਕੋਲ ਰੱਖ ਦਇਉ।
ਅਗਰ ਉਸਦਾ ਦਿਲ ਬਦਲ ਗਿਆ,
ਫਿਰ ਮੈਂ ਮੋਈ ਮੋਈ।
ਪੈਸਾ ਪੈਸਾ ਕਰਦੀ ਨੀ............।
ਗਹਿਣੇ ਗੱਟੇ ਧੰਨ ਦੌਲਤ,
ਹੈ ਸਭ ਪ੍ਰਭੂ ਦੀ ਮਾਇਆ।
ਜਾਂਦੀ ਜਾਂਦੀ ਨੇ ਬੰਦੇ ਨੂੰ,
ਹੈ ਚੱਕਰਾਂ ਦੇ ਵਿੱਚ ਪਾਇਆ।
ਐਸਾ ਲੱਕ ਤੋੜੇ ਬੰਦੇ ਦਾ,
ਭੁੱਬਾਂ ਮਾਰ ਮਾਰ ਮੈਂ ਰੋਈ।
ਪੈਸਾ ਪੈਸਾ ਕਰਦੀ ਨੀ............।
ਧੰਨ ਇਕੱਠਾ ਕਰ ਲਓ ਭਾਈ,
ਜੇ ਤੁਸੀਂ ਹੈ ਕਰਨਾ
ਪਰਮਾਰਥ ਦੇ ਧੰਨ ਨਾਲ 'ਮੇਜਰ',
ਤਜੌਰੀ ਆਪਣੀ ਭਰਨਾ।
ਆਖਰ ਤੱਕ ਤੁਹਾਡੇ ਨਾਲ ਰਹੇਗਾ,
ਨਾਮ ਜਪਨੈ ਖੜ੍ਹੀ ਖੜੋਈ।
ਪੈਸਾ ਪੈਸਾ ਕਰਦੀ ਨੀ,
ਮੈਂ ਆਪੇ ਪੈਸਾ ਹੋਈ।
ਪੈਸਾ ਮੈਂ ਵਿੱਚ, ਮੈਂ ਪੈਸੇ ਵਿੱਚ
ਫ਼ਰਕ ਨਾ ਰਹਿਆ ਕੋਈ।

----- 0 -----



# ਖੁਦਕੁਸ਼ੀਆਂ ਦੀ ਰੁੱਤ

*ਜਸਪ੍ਰੀਤ ਕੌਰ 'ਸੰਘਾ'*

ਗਰਮੀ, ਸਰਦੀ, ਬਸੰਤ, ਪੱਤਝੜ
ਹਰ ਰੁੱਤ ਹੀ ਤੇਰੀ, ਸੋਹਣੀ ਮਾਲਕਾ-
ਪਰ ਇਹ ਰੁੱਤ, ਖੁਦਕੁਸ਼ੀਆਂ ਦੀ ਰੁੱਤ
ਸਾਥੋਂ ਜ਼ਰੀ ਨਹੀਂ ਜਾਂਦੀ, ਕਿਹੋ ਜਹੀ ਹੈ ਇਹ ਰੁੱਤ
ਜਿਸਨੇ ਘਰਾਂ ਦੇ ਘਰ, ਤਬਾਹ ਕਰ ਦਿੱਤੇ
ਜਿਸਨੇ ਮਾਸੂਮ ਬੱਚਿਆਂ ਨੂੰ,
ਅਨਾਥ ਕਰ ਖੋਹ ਲਿਆ ਉਨ੍ਹਾਂ ਤੋਂ ਅਨਭੋਲ ਬਚਪਨ
ਤੇ ਬੁੱਢੇ ਮਾਪਿਆਂ ਤੋਂ, ਉਨ੍ਹਾਂ ਦਾ ਆਖ਼ਰੀ ਸਹਾਰਾ
ਇਹ ਕਿਹੋ ਜਿਹੀ ਰੁੱਤ ਹੈ ਮਾਲਕਾ
ਜਿਸ ਵਿੱਚ ਹਰ ਕਰਜਾਈ ਖੁਦਕੁਸ਼ੀ ਕਰ
ਸੁਰਖਰੂ ਹੋਣਾ ਚਾਹੁੰਦਾ ਹੈ
ਆਪਣੇ ਕਰਜ਼ੇ ਤੋਂ
ਆਖਿਰ ਕਦੋਂ ਖਤਮ ਹੋਵੇਗੀ
ਇਹ ਖੁਦਕੁਸ਼ੀਆਂ ਦੀ ਰੁੱਤ।

----- 0 -----

# ਸਹਿਯੋਗੀਆਂ ਦੇ ਪੱਤਰ

ਅਤਿਅੰਤ ਸਤਿਕਾਰ ਪ੍ਰਿੰ: ਨਸੀਬ ਸਿੰਘ 'ਸੇਵਕ' ਜੀਓ,

ਵਾਹਿਗੁਰੂ ਜੀ ਕਾ ਖ਼ਾਲਸਾ॥
ਵਾਹਿਗੁਰੂ ਜੀ ਕੀ ਫ਼ਤਿਹ॥

ਆਪ ਜੀ ਦੇ ਹਜ਼ੂਰ ਇੱਕ ਗਜ਼ਲ ਦੇ ਰੂਪ ਵਿੱਚ ਕੁਝ ਟੁੱਟੇ-ਫੁੱਟੇ ਲਫ਼ਜ਼ ਹਾਜ਼ਿਰ ਕਰਨ ਦੀ ਗੁਸਤਾਖ਼ੀ ਕਰ ਰਿਹਾ ਹਾਂ ਜੀ। ਜੇ ਆਪ ਇਸ ਕਾਬਿਲ ਸਮਝੋ ਤਾਂ 'ਭਾਈ ਦਿੱਤ ਸਿੰਘ ਪੱਤ੍ਰਿਕਾ' ਵਿੱਚ ਥੋੜ੍ਹੀ ਜਿਹੀ ਥਾਂ ਦੇ ਕੇ ਧੰਨਵਾਦੀ ਬਨਾਉਣਾ ਜੀ।

*ਅਮਰਜੀਤ ਸਿੰਘ ਸੰਧੂ*

---

ਪ੍ਰਿੰ: ਨਸੀਬ ਸਿੰਘ 'ਸੇਵਕ' ਜੀਓ

ਸਤਿ ਸ੍ਰੀ ਅਕਾਲ

ਆਪ ਜੀ ਦੀ ਸੇਵਾ ਵਿੱਚ ਦੋ ਕਿਰਤਾਂ ਭੇਜ ਰਿਹਾ ਹਾਂ। ਇਨ੍ਹਾਂ ਨੂੰ ਆਪਣੇ ਮਾਸਿਕ ਪੱਤ੍ਰਿਕਾ, 'ਭਾਈ ਦਿੱਤ ਸਿੰਘ ਦੇ ਅੰਕ ਵਿੱਚ ਛਾਪਣ ਦੀ ਕ੍ਰਿਪਾ ਕਰਨੀ।

ਧੰਨਵਾਦੀ ਹੋਵਾਗਾ।

ਜਿਸ ਮਾਸਿਕ ਪੱਤ੍ਰਿਕਾ ਵਿੱਚ ਇਹ ਛਪ ਜਾਣ ਉਸ ਦੀ ਇਕ ਕਾਪੀ ਦਾਸ ਨੂੰ ਭੇਜਣ ਦੀ ਖੇਚਲ ਕਰਨੀ। ਅਭਾਰੀ ਹੋਵਾਂਗਾ। ਪੱਤ੍ਰਿਕਾ ਦੀ ਚੜ੍ਹਦੀ ਕਲਾ ਦਾ ਇੱਛੁਕ।

*ਜੋਗਿੰਦਰ ਸਿੰਘ 'ਬੇਦੀ'*

---

ਸਤਿਕਾਰ ਯੋਗ, ਸੰਪਾਦਕ ਜੀ,

ਸਤਿ ਸ੍ਰੀ ਅਕਾਲ।

ਗਿਆਨੀ ਜੀ ਦੇ ਜਨਮ ਦਿਵਸ 'ਤੇ ਆਪ ਜੀ ਨੂੰ ਇੱਕ ਕਵਿਤਾ ਭੇਜਦਾ ਹਾਂ। ਉਮੀਦ ਹੈ ਆਪ ਨੂੰ ਚੰਗੀ ਲੱਗੇਗੀ। ਇਸ ਨੂੰ ਮੈਗਜ਼ੀਨ ਵਿੱਚ ਥਾਂ ਦੇ ਦਿਓ ! ਧੰਨਵਾਦ ਸਹਿਤ।

*ਗੁਰਨਾਮ ਸਿੰਘ 'ਬਿਜਲੀ'*

---

ਸਤਿਕਾਰ ਯੋਗ ਨਸੀਬ ਜੀ,

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫ਼ਤਿਹ॥

ਨਸੀਬ ਜੀ ਵਗਦੇ ਹੜ੍ਹ ਨੂੰ ਠੱਲ ਪਾਉਣੀ ਇੱਕ ਮੁਸ਼ਕਲ ਕੰਮ ਹੈ। ਅੱਜ ਸਾਡੇ ਗੁਰੂ ਸਾਹਿਬਾਨ ਦੀ ਘਾਲਨਾ ਤੇ ਪਾਪੀ ਫਿਰਦਾ ਦਿਸ ਰਿਹਾ ਹੈ। ਸੰਸਾਰ ਪਦਾਰਥਵਾਦ ਵਿੱਚ ਡੁੱਬ ਚੁੱਕਾ ਹੈ। ਪੈਸਾ ਹੀ ਸਭ ਕੁਝ ਬਣ ਗਿਆ ਹੈ।' ਗੁਰਬਾਣੀ ਨੂੰ ਲੋਕ ਮੰਤਰ ਤੇ ਛਿਲਾਵਾ ਦੇ ਰੂਪ ਵਿੱਚ ਵੇਖਦੇ ਹਨ। ਲੋਕਾਂ ਦੀ ਗੁਰਬਾਣੀ ਪੜ੍ਹਨ-ਤੇ ਸੁਣਨ ਵਿੱਚ ਰੁਚੀ ਲਗਭਗ ਖਤਮ ਹੈ। ਅੱਜ ਲੋੜ ਹੈ ਗੁਰੂ ਨਾਨਕ ਵਾਂਗ ਲੱਕ ਬਨਕੇ ਤੁਰਨਦੀ।

ਖੈਰ! ਦਾਸ ਆਪਣੇ ਦੋ ਲੇਖ ਭੇਜ ਰਿਹਾ ਹਾਂ। ਛਾਪਣ ਦੀ ਖੇਚਲ ਕਰਨੀ ਜੀ।

*ਜਸਵੰਤ ਸਿੰਘ ਗਰੇਵਾਲ*

---

ਸਤਿਕਾਰ ਯੋਗ,

ਪ੍ਰਿੰ: ਸੇਵਕ ਸਾਹਿਬ,

ਸਤਿ ਸ੍ਰੀ ਅਕਾਲ।

ਮੈਂ ਆਪ ਦਾ ਰਿਣੀ ਹਾਂ ਜੋ ਆਪ ਨੇ ਮੇਰੀ ਇੱਕ ਛੋਟੀ ਜਿਹੀ ਕੋਸ਼ਿਸ਼ ਨੂੰ ਅਪਾਣੇ ਮਈ 15 ਦੇ ਅੰਕ ਵਿੱਚ ਪ੍ਰਕਾਸ਼ਿਤ ਕੀਤਾ। ਜੋ ਮੈਂ ਕਈ ਫੋਟੋ ਕਾਪੀਆਂ ਹੋਰ ਵੀ ਸੰਗਤਾਂ ਦੀ ਨਜ਼ਰ ਵਿੱਚ ਲਿਆਂਦੀਆਂ। ਤੁਹਾਡੇ ਇਹ ਉਧਮ ਕੌਮ ਲਈ ਬੜੇ ਹੀ ਲਾਭਵੰਧ ਹੋ ਰਹੇ ਹਨ। ਸਤਿਗੁਰੂ ਆਪ ਨੂੰ ਉਤਸ਼ਾਹਿਤ ਕਰਦੇ ਰਹਿਣ ਮੇਰੀ ਇਹ ਉਨ੍ਹਾਂ ਕੋਲ ਪ੍ਰਾਰਥਨਾ ਹੈ। ਇਕ ਛੋਟੀ ਜਿਹੀ ਕੋਸ਼ਿਸ਼ ਭੇਜ ਰਿਹਾ ਹਾਂ। ਆਪ ਦੇ ਰਾਹੀਂ ਸੰਗਤਾਂ ਨੂੰ 'ਵਾਹਿਗੁਰੂ' ਸ਼ਬਦ ਦੀ ਅਹਿਮੀਅਤ ਤੇ ਸਰਵਸ਼੍ਰੇਸ਼ਟਤਾ ਦਾ ਪਤਾ ਲੱਗੇ।

ਮਹਾਂ-ਯੋਗੀ ਮਹੇਸ਼ਵਰ ਵੀ ਇਸ ਨਾਮ ਦੀ ਭਾਲ ਵਿੱਚ ਟੱਕਰਾਂ ਮਾਰਦਾ ਰਿਹਾ। ਕਈਆਂ ਜੁੱਗਾਂ ਦੇ ....... ਗੁਰੂ ਨਾਨਕ ਦੇਵ ਜੀ ਦੀ ਇਸ ਪਰਉਪਕਾਰਤਾ ਨਾਲ ਮੁਕਤ ਹੋਏ।

*ਹਰਜੀਤ ਸਿੰਘ*

----- 0 -----

# ਪੰਜਾਬੀ ਗ਼ਜ਼ਲ ਅਕਾਦਮੀ (ਇੰਟਰਨੈਸ਼ਨਲ) ਵੱਲੋਂ
# ਪਿਆਰਾ ਸਿੰਘ ਧੰਜਲ ਦਾ 'ਧੰਜਲ ਕਾਵਿ ਸੰਗ੍ਰਹਿ' ਲੋਕ-ਅਰਪਣ



ਮੋਹਾਲੀ- ਮਿਤੀ 19 ਜੂਨ 2016 ਨੂੰ ਪੰਜਾਬੀ ਗ਼ਜ਼ਲ ਅਕਾਦਮੀ (ਇੰਟਰਨੈਸ਼ਨਲ) ਦੀ ਇਕੱਤਰਤਾ ਪ੍ਰਿੰ. ਨਸੀਬ ਸਿੰਘ 'ਸੇਵਕ' ਜੀ ਦੀ ਪ੍ਰਧਾਨਗੀ ਅਧੀਨ ਹੋਈ, ਜਿਸ ਵਿੱਚ ਜੰਮੂ-ਕਸ਼ਮੀਰ ਤੋਂ ਆਏ ਸੁਪ੍ਰਸਿੱਧ ਸਟੇਜੀ ਬਜ਼ੁਰਗ ਸ਼ਾਇਰ ਸ. ਪਿਆਰਾ ਸਿੰਘ ਧੰਜਲ ਦਾ ਕਾਵਿ-ਸੰਗ੍ਰਹਿ 'ਧੰਜਲ ਕਾਵਿ ਸੰਗ੍ਰਹਿ' ਲੋਕ-ਅਰਪਣ ਕੀਤਾ ਗਿਆ। ਸ਼ਾਇਰ ਅਤੇ ਉਸ ਦੀ ਸਾਇਰੀ ਬਾਰੇ ਗੱਲ ਕਰਦਿਆਂ ਅਮਰਜੀਤ ਸਿੰਘ ਸੰਧੂ (ਪ੍ਰਧਾਨ-ਪੰਜਾਬੀ ਗ਼ਜ਼ਲ ਅਕਾਦਮੀ (ਇੰਟਰਨੈਸ਼ਨਲ) ਨੇ ਦੱਸਿਆ ਕਿ "ਅੱਜ-ਕੱਲ੍ਹ ਦੀ ਵਿਗੜੀ ਹੋਈ 'ਕਵਿਤਾ' ਦੇ ਮਾਹੌਲ ਵਿੱਚ ਜਦੋਂ ਧੰਜਲ ਦੀ ਕਵਿਤਾ ਵਰਗੀ ਕਾਵਿ-ਨਿਯਮਾਂ 'ਤੇ ਪੂਰੀ ਉੱਤਰਦੀ ਕਵਿਤਾ ਪੜ੍ਹਨ ਨੂੰ ਮਿਲਦੀ ਹੈ ਤਾਂ ਮਨ ਨੂੰ ਬਹੁਤ ਸਕੂਨ ਅਤੇ ਖ਼ੁਸ਼ੀ ਮਿਲਦੀ ਹੈ। ਧੰਜਲ ਦੀ ਸਾਰੀ ਕਵਿਤਾ ਛੰਦ-ਬੰਦ ਅਤੇ ਲੈਅ-ਯੁਕਤ ਹੋਣ ਦੇ ਨਾਲ ਨਾਲ ਸਰੋਦੀ ਅਤੇ ਸਮਾਜ ਵਾਸਤੇ ਕਲਿਆਣਕਾਰੀ ਹੈ। ਅਸਲ ਵਿੱਚ ਪੰਜਾਬੀ ਪਾਠਕ ਐਸੀ ਕਵਿਤਾ ਹੀ ਪੜ੍ਹਨਾ ਚਾਹੁੰਦੇ ਹਨ, ਜਦ ਕਿ 'ਕਵਿਤਾ' ਨਾਂ ਹੇਠ ਉਹਨਾਂ ਦੇ ਪੱਲੇ ਲੈਅ-ਵਿਹੂਣੀ ਬੇ-ਅਸੂਲੀ ਵਾਰਤਕ ਹੀ ਪੈ ਰਹੀ ਹੈ।"

ਲੋਕ-ਅਰਪਣ ਤੋਂ ਪਹਿਲਾਂ ਅਮਰਜੀਤ ਸਿੰਘ ਸੰਧੂ ਨੇ 'ਗ਼ਜ਼ਲ-ਕਲਾਸ' ਦੇ ਦੂਜੇ ਸੈਸ਼ਨ ਦੇ ਸਿਖਿਆਰਥੀਆਂ ਨੂੰ ਦੱਸਿਆ ਕਿ ਅਰੂਜ਼ ਅਨੁਸਾਰ ਸ਼ਾਇਰੀ ਕਰਦਿਆਂ ਸ਼ਾਇਰ ਨੂੰ ਕਿਸੇ ਵੀ ਅੱਖਰ ਜਾਂ ਲਗ ਨੂੰ ਉਡਾ ਦੇਣ, ਗਿਰਾ ਦੇਣ ਜਾਂ ਗਿਣਤੀ ਵਿੱਚੋਂ ਖ਼ਾਰਿਜ਼ ਕਰ ਦੇਣ ਦੀ ਖੁੱਲ੍ਹ ਨਹੀਂ ਹੁੰਦੀ। ਅਸਲ ਵਿੱਚ ਜਿਹੜੀਆਂ ਲਗਾਂ ਜਾਂ ਅੱਖਰ ਅਸੀਂ ਤਕਤੀਹ ਕਰਦੇ ਸਮੇਂ ਗਿਰਾ ਦਿੰਦੇ ਹਾਂ ਜਾਂ ਗਿਣਤੀ ਤੋਂ ਬਾਹਰ ਰੱਖ ਲੈਂਦੇ ਹਾਂ, ਉਹ ਅੱਖਰ ਜਾਂ ਲਗਾਂ ਅਸੀਂ ਲੈਅ ਵਿੱਚ ਗਾਉਂਦੇ ਸਮੇਂ ਉਚਾਰਦੇ ਹੀ ਨਹੀਂ ਤੇ ਅਰੂਜ਼ ਅਨੁਸਾਰ ਜਿਹੜੇ ਅੱਖਰ ਜਾਂ ਲਗਾਂ ਅਸੀਂ ਬੋਲੀਆਂ ਹੀ ਨਹੀਂ, ਉਹਨਾਂ ਨੂੰ ਗਿਣਨ ਦੀ ਮਨਾਹੀ ਹੈ। ਉਹਨਾਂ ਨੇ ਉਦਾਹਰਣ ਦੇ ਤੌਰ 'ਤੇ ਸ਼ਿਵ ਕੁਮਾਰ ਬਟਾਲਵੀ ਦਾ ਸ਼ਿਅਰ 'ਮੈਨੂੰ ਤੇਰਾ ਸ਼ਬਾਬ ਲੈ ਬੈਠਾ' ਗਾ ਕੇ ਸੁਣਾਇਆ ਤੇ ਦੱਸਿਆ ਕਿ ਇਸ ਵਿਚਲੇ 'ਮੈਨੂੰ' ਨੂੰ ਸਹੀ ਤੌਰ 'ਤੇ ਗਾਉਂਦਿਆਂ 'ਮੈਨੁ' ਹੀ ਉਚਾਰਿਆ ਜਾਂਦਾ ਹੈ। 'ਮੈਨੂੰ' ਦੇ 'ਨ' ਨੂੰ ਲੱਗੀ ਦੁਲੈਂਕੜੇ ਦੀ ਲਗ ਬੋਲੀ ਹੀ ਨਹੀਂ ਜਾਂਦੀ ਤਾਂ ਆਪਾਂ ਉਸ ਨੂੰ ਗਿਣਾਂਗੇ ਕਿਉਂ?ਸੋ ਤਕਤੀਹ ਕਰਨ ਸਮੇਂ ਉਸੇ ਲਗ ਨੂੰ ਅਸੀਂ ਗਿਰੀ ਹੋਈ ਮੰਨ ਲੈਂਦੇ ਹਾਂ ਤੇ ਉਸ ਦੀ ਗਿਣਤੀ ਨਹੀਂ ਕਰਦੇ, ਜਿਹੜੀ ਅਸਲ ਵਿੱਚ ਅਸੀਂ ਬੋਲੀ ਹੀ ਨਹੀਂ ਹੁੰਦੀ। ਬਾਕੀ ਬੋਲੇ ਗਏ ਸਾਰੇ ਅੱਖਰ ਅਤੇ ਲਗਾਂ ਗਿਣੀਆਂ ਹੀ ਜਾਣੀਆਂ ਚਾਹੀਦੀਆਂ ਹਨ। ਇਸ ਮਿਸਰੇ ਦੀ ਤਕਤੀਹ ਕਰਕੇ ਵੀ ਦੱਸੀ ਗਈ।

ਸਿਖਿਆਰਥੀਆਂ ਨੂੰ ਅਭਿਆਸ ਕਰਨ ਵਾਸਤੇ "ਫ਼ੇ ਲੁਨ-'ਫ਼ੇਲੁਨ-'ਫ਼ੇਲੁਨ-'ਫ਼ੇਲੁਨ-'ਫ਼ੇਲੁਨ-'ਫ਼ੇ" ਰੁਕਨਾਂ ਨੂੰ ਵਰਤ ਕੇ ਲਿਖੇ ਗਏ ਹੇਠ ਲਿਖੇ ਦੋ ਮਿਸਰੇ ਦਿੱਤੇ ਗਏ, ਜਿਨਾਂ ਨੂੰ ਆਧਾਰ ਮੰਨਕੇ ਸਿਖਿਆਰਥੀਆਂ ਨੇ ਅਭਿਆਸੀ-ਗ਼ਜ਼ਲਾਂ ਲਿਖਣੀਆਂ ਹਨ।-

1. ਰਾਤ ਗਈ, ਲੋਅ-ਦਾਰ ਚੁਫੇਰਾ ਹੋਇਆ ਹੈ।

ਉੱਠ ਮੁਸਾਫ਼ਿਰ ਜਾਗ, ਸਵੇਰਾ ਹੋਇਆ ਹੈ।

ਇਸ ਵਿੱਚ ਹੋਰ ਕਾਫ਼ੀਏ- 'ਬਨੇਰਾ, ਮੇਰਾ, ਤੇਰਾ, ਹਨੇਰਾ' ਆਦਿ ਹੋਣਗੇ ਅਤੇ ਰਦੀਫ਼ 'ਹੋਇਆ ਹੈ' ਹੋਵੇਗੀ।

2. ਉੱਠ ਮੁਸਾਫ਼ਿਰ ਜਾਗ, ਹਨੇਰੀ ਰਾਤ ਗਈ।

ਫਿਰ ਪਛਤਾਵੇਂਗਾ ਕਿ, ਹੈਂ? ਪ੍ਰਭਾਤ ਗਈ?

ਇਸ ਵਿੱਚ ਹੋਰ ਕਾਫ਼ੀਏ- 'ਬਾਤ, ਦਾਤ, ਸੌਗਾਤ' ਆਦਿ ਹੋਣਗੇ ਅਤੇ ਰਦੀਫ਼ 'ਗਈ' ਹੋਵੇਗੀ।

(ਇੱਥੇ 'ਲੋਅ' ਦਾ 'ਅ' ਜਾਇਜ਼ ਤੌਰ 'ਤੇ ਗਿਣਤੀ ਤੋਂ ਬਾਹਰ ਰੱਖਿਆ ਜਾ ਸਕੇਗਾ ਅਤੇ 'ਕਿ' ਨੂੰ 'ਕੇ' ਦੇ ਵਜ਼ਨ ਵਿੱਚ ਗਿਣਨਾ ਜਾਇਜ਼ ਹੋਵੇਗਾ।)

ਗ਼ਜ਼ਲ-ਕਲਾਸ ਤੋਂ ਉਪਰੰਤ ਸ਼ਾਨਦਾਰ ਗ਼ਜ਼ਲ-ਦਰਬਾਰ ਲੱਗਿਆ, ਜਿਸ ਵਿੱਚ ਹਾਜ਼ਿਰ ਸ਼ਾਇਰਾਂ ਨੇ ਆਪਣਾ ਆਪਣਾ ਕਲਾਮ ਸੁਣਾ ਕੇ ਰੰਗ ਬੰਨ੍ਹਿਆ, ਜਿਸ ਤੋਂ ਪਤਾ ਲੱਗਦਾ ਸੀ ਕਿ 'ਅਕਾਦਮੀ' ਦੀ ਮਿਹਨਤ ਰੰਗ ਲਿਆ ਰਹੀ ਹੈ। ਅੰਤ ਵਿੱਚ ਪ੍ਰਧਾਨ ਸ. ਸੰਧੂ ਨੇ ਆਏ ਸਾਰੇ ਮਾਣਯੋਗ ਸ਼ਾਇਰਾਂ ਅਤੇ ਖ਼ਾਸ ਕਰਕੇ ਇਸ ਬੈਠਕ ਵਿੱਚ ਪਹਿਲੀ ਵਾਰ ਆਏ ਸ਼ਾਇਰ ਸ. ਪਿਆਰਾ ਸਿੰਘ ਧੰਜਲ (ਜੰਮੂ), ਸ. ਖ਼ੁਸ਼ਹਾਲ ਸਿੰਘ 'ਨਾਗਾ' ਅਤੇ ਬੀਬੀ ਮਨਜੀਤ ਕੌਰ ਅੰਬਾਲਵੀ ਦਾ ਧੰਨਵਾਦ ਕੀਤਾ ਅਤੇ ਉਹਨਾਂ ਨੂੰ ਹਰ ਬੈਠਕ ਵਿੱਚ ਦਰਸ਼ਨ ਦੇਣ ਦੀ ਬੇਨਤੀ ਕੀਤੀ

*ਰਿਪੋਰਟ- ਪਰਸਰਾਮ ਸਿੰਘ ਬੱਧਣ (ਜਰਨਲ ਸਕੱਤਰ)*

----- 0 -----

## ਇਸ ਮਹੀਨੇ ਦੇ ਦਾਨੀ ਸੱਜਣਾਂ ਦੇ ਨਾਂ

| | | |
|---|---|---|
| ਭਾਈ ਜਸਵੀਰ ਸਿੰਘ ਜੀ ਰਾਗੀ | | |
| ਪਾਉਂਟਾ ਸਾਹਿਬ ਵਾਲੇ | - | 3100/- |
| ਸ. ਲਾਲ ਸਿੰਘ ਲਾਲੀ | - | 1500/- |
| ਸ. ਬਲਜੀਤ ਸਿੰਘ ਫਿਡਿਆਂਵਾਲਾ | - | 1100/- |
| ਸ. ਮਲ੍ਹਾਗਰ ਸਿੰਘ ਪਟਿਆਲਾ | - | 1100/- |
| ਸ. ਪ੍ਰੀਤਮ ਸਿੰਘ ਢਾਡੀ | - | 500/- |
| ਸ. ਸੁੱਚਾ ਸਿੰਘ ਕਲੌੜ | - | 500/- |
| ਸ਼੍ਰੀ ਪ੍ਰੀਤਮ ਲੁਧਿਆਣਵੀ | - | 500/- |
| ਸ. ਮੇਜਰ ਸਿੰਘ ਇਸੜੂ | - | 500/- |

----- 0 -----

# ਮਾਪੇ



*ਜਸਪਾਲ ਸਿੰਘ 'ਕੰਵਲ'*
*8968968397*

ਮਾਪੇ ਨੇ ਧੌਲ ਜਿਉਂ ਧਰਤੀ ਦਾ, ਨੀਹਾਂ ਤੇ ਮਹਿਲ ਉਸਾਰੀਦੇ।
ਇਹ ਰਿਸ਼ਤਾ ਜਨਮ-ਜਮਾਂਤਰਾਂ ਦਾ, ਰਲ-ਮਿਲਕੇ ਦਿਨ ਗੁਜ਼ਾਰੀਦੇ।
ਮਾਪੇ ਨੇ ਠੰਡੜੀ ਛਾਂ ਵਰਗੇ, ਮਾਪੇ ਨੇ ਰੱਬ ਦੇ ਨਾਂ ਵਰਗੇ।
ਮਾਪੇ ਨੇ ਝਲਕ ਸਵਰਗਾਂ ਦੀ, ਮਾਪੇ ਨੇ ਜੱਦੀ ਗਰਾਂ ਵਰਗੇ।
ਮੋਇਆਂ ਦੀ ਪੂਜਾ ਢੋਂਗ ਜਿਹਾ, ਜਿਉਂਦੇ ਜੀ ਜੇ ਧੁਤਕਾਰੀਦੇ।
ਇਹ ਰਿਸ਼ਤਾ ਜਨਮ-ਜਮਾਂਤਰਾਂ ਦਾ....................।

ਧੀ-ਪੁੱਤ ਜਿਹਾ ਮਿਠੜਾ ਮੇਵਾ ਨਹੀਂ, ਮਾਪਿਆਂ ਤੋਂ ਵੱਧਕੇ ਕੋਈ ਸੇਵਾ ਨਹੀਂ।
ਸ਼ੋਭਾ ਜੋ ਇਨ੍ਹਾਂ ਦੀ ਕਰ ਸਕਦੀ, ਕਿਸੇ ਖੁਸ਼ ਕਿਸਮਤ ਦੀ ਜਿਹਬਾ ਨਹੀਂ।
ਤੁਸੀਂ ਵੰਡ-ਵੰਡਾ ਲਓ ਖੁਸ਼ੀਆਂ ਨੂੰ, ਮਿਹਣੇ ਮਾਰ ਨਹੀਂ ਦਿਲ ਸਾੜੀਦੇ।
ਇਹ ਰਿਸ਼ਤਾ ਜਨਮ-ਜਮਾਂਤਰਾਂ ਦਾ....................।

ਪਾਲਣ ਲਈ ਟੋਟੇ ਜਿਗਰਾਂ ਦੇ, ਪੂਰਾ ਤਾਣ ਉਮਰ ਭਰ ਲਾਉਂਦੇ ਰਹੇ।
ਹਰ ਖੁਸ਼ੀ ਦੇਣ ਲਈ ਜੀਵਨ ਦੀ, ਦੁੱਖ ਸਹਿਕੇ ਸੁੱਖ ਮਨਾਉਂਦੇ ਰਹੇ।
ਮੇਰਾ ਰੱਬ ਜਾਣਦਾ ਜਾਂ ਮੈਂ ਇਹ ਤਾਂ, ਮਾਂ-ਲਾਡਲੇ ਕਿੰਜ ਬਲਿਹਾਰੀਦੇ।
ਇਹ ਰਿਸ਼ਤਾ ਜਨਮ-ਜਮਾਂਤਰਾਂ ਦਾ....................।

ਸਾਹਾਂ ਦੀ ਪੂੰਜੀ ਜਦ ਮੁੱਕਣੀ, ਸਭ ਧਰਾ-ਧਰਾਇਆ ਰਹਿ ਜਾਏਗਾ।
ਬੌਂਚਿਓ ਫਿਰ ਕੁੱਝ ਨਹੀਂ ਹੱਥ ਆਉਣਾ, ਦਿਲ ਰਹਿ ਰਹਿ ਕੇ ਪਛਤਾਏਗਾ।
ਸੁਣ ਸੌ-ਟਕੇ ਦੀ ਗੱਲ ਕੰਵਲ, ਅਹਿਸਾਨਾਂ ਦੇ ਕਰਜ਼ ਉਤਾਰੀਦੇ।
ਇਹ ਰਿਸ਼ਤਾ ਜਨਮ ਜਮਾਂਤਰਾਂ ਦਾ, ਰਲ ਮਿਲ ਕੇ ਦਿਨ ਗੁਜ਼ਾਰੀਦੇ।
ਮਾਪੇ ਨੇ ਧੌਲ ਜਿਉਂ ਧਰਤੀ ਦਾ, ਨੀਹਾਂ ਤੇ ਮਹਿਲ ਉਸਾਰੀਦੇ।
ਇਹ ਰਿਸ਼ਤਾ ਜਨਮ-ਜਮਾਂਤਰਾਂ ਦਾ, ਰਲ-ਮਿਲਕੇ ਦਿਨ ਗੁਜ਼ਾਰੀਦੇ।

----- 0 -----

# ਦਸਤਾਰ ਸਜਾਓ ਲਹਿਰ

ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ ਵਲੋਂ ਚਲਾਈ ਗਈ "ਦਸਤਾਰ ਸਜਾਓ" ਲਹਿਰ ਦੇ ਮੈਂਬਰ ਅਤੇ ਵਲੰਟੀਅਰ ਬਣ ਸਕਦੇ ਹੋ। ਕੋਈ ਫੀਸ ਨਹੀਂ।

1. ਮੈਂਬਰ 5 ਤੋਂ 35 ਸਾਲ ਤੱਕ ਦੇ ਮੁੰਡੇ-ਕੁੜੀਆਂ ਬਣ ਸਕਦੇ ਹਨ।
2. ਮੁੰਡੇ ਦਸਤਾਰ ਜਾਂ ਦੁਮਾਲਾ ਤੇ ਕੁੜੀਆਂ ਕੇਸਕੀ ਜਾਂ ਦੁਮਾਲਾ ਪਹਿਨ ਸਕਦੀਆਂ ਹਨ।
3. ਹਰ ਇੱਕ ਮੈਂਬਰ ਨੇ ਸਿਰਫ ਆਪਣੀ ਫੋਟੋ, ਨਾਮ, ਪਿਤਾ ਦਾ ਨਾਮ, ਪੂਰਾ ਪਤਾ ਅਤੇ ਫੋਨ ਨੰਬਰ ਭੇਜਣਾ ਹੈ। ਤੁਹਾਡਾ ਨਾ ਰਜਿਸਟਰ ਹੋ ਜਾਵੇਗਾ।
4. ਭਾਈ ਦਿੱਤ ਸਿੰਘ ਪੱਤ੍ਰਿਕਾ ਵਿੱਚ ਹਰ ਮਹੀਨੇ ਇਕ ਜਾਂ ਦੋ ਸਫੇ 'ਤੇ ਆਉਣ ਵਾਲੀਆਂ ਫੋਟੋ ਲਾਈਆਂ ਜਾਣਗੀਆਂ।
5. ਤਿੰਨ ਗਰੁੱਪ 5-10, 11-18, 19-35 ਵਿਚੋਂ ਹਰ ਗਰੁੱਪ ਵਿਚੋਂ ਚਾਰ-ਚਾਰ (ਕੁੜੀਆਂ ਲਈ ਦੋ-ਦੋ) ਹਰ ਚਾਰ ਮਹੀਨੇ ਪਿਛੋਂ ਇਨਾਮ ਦਿਤੇ ਜਾਇਆ ਕਰਨਗੇ ਅਤੇ ਸਾਲ ਪਿਛੋਂ ਜਿਲੇ/ਤਹਿਸੀਲ ਮੁਤਾਬਿਕ ਮੁਕਾਬਲੇ ਕਰਵਾਏ ਜਾਇਆ ਕਰਨਗੇ।

**ਵਲੰਟੀਅਰ ਵੀ ਬਣ ਸਕਦੇ ਹੋ।**

1. ਕੋਈ ਵੀ, ਮੈਂਬਰ ਬਣਾਉਣ ਲਈ ਵਲੰਟੀਅਰ ਬਣ ਸਕਦਾ ਹੈਂ, ਸੋ ਵਲੰਟੀਅਰ ਆਪਣੇ ਨਾਂ ਰਜਿਸਟਰ ਕਰਵਾ ਸਕਦੇ ਹਨ।
2. ਕੋਈ ਵੀ ਵਲੰਟੀਅਰ ਜੋ ਵੀ ਮੈਂਬਰਾਂ ਦੇ ਵੇਰਵੇ ਭੇਜੇਗਾ ਉਹ ਉਸ ਦੇ ਖਾਤੇ ਵਿੱਚ ਦਰਜ ਕੀਤੇ ਜਾਣਗੇ।
3. ਹਰ ਵਲੰਟੀਅਰ ਨੂੰ ਸਨਮਾਨਿਤ ਕੀਤਾ ਜਾਵੇਗਾ ਸਮੇਤ ਸਰਟੀਫਿਕੇਟ।
4. 2100 ਮੈਂਬਰ ਰਜਿਸਟਰ ਕਰਵਾਉਣ ਵਾਲੇ ਵਲੰਟੀਅਰ ਨੂੰ ਫ਼ਖ਼ਰ-ਏ-ਕੌਮ ਗਿਆਨੀ ਦਿੱਤ ਸਿੰਘ ਅਵਾਰਡ ਦਿੱਤਾ ਜਾਵੇਗਾ।

ਜਾਰੀ ਕਰਤਾ:-
ਪ੍ਰਿੰ: ਨਸੀਬ ਸਿੰਘ ਸੇਵਕ
ਵੱਟਸਅੱਪ ਸੰਪਰਕ: 94652-16530

Registration No. R.N.I. CHAPUN/2010/33423, P.O. REGD. No CHD/144/2014-16 Posted at M.B.U. CHD

ਗਿਆਨੀ ਦਿੱਤ ਸਿੰਘ ਮੈਮੋਰੀਅਲ ਇੰਟਰਨੈਸ਼ਨਲ ਸੁਸਾਇਟੀ (ਰਜਿ:) ਅਤੇ ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ ਦੀ ਮੀਟਿੰਗ ਮਿਤੀ 25-06-2016 ਨੂੰ ਸੈਣੀ ਭਵਨ, ਸੈਕਟਰ 24, ਚੰਡੀਗੜ੍ਹ ਵਿਖੇ ਹੋਈ, ਦੇ ਨਵ-ਨਿਯੁਕਤ ਮੈਂਬਰਾਂ ਦੀਆਂ ਤਸਵੀਰਾਂ।











IF UN-DELIVERED PLEASE RETURN TO:- BHAI DIT SINGH PATRIKA, # 712 APC, KAJHERI, CHANDIGARH - 160036